


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਸਤੰਬਰ ਅਕਤੂਬਰ 2012

15/-




ਅੰਦਰ ਪੜ੍ਹੋ:

ਕਾਨੂੰਨ-ਅੱਧੇ ਅਧੂਰੇ ਤੇ ਪੱਖਪਾਤੀ

ਸੰਵਿਧਾਨ ਦੀ ਧਾਰਾ 295-ਏ ਰੱਦ ਹੋਵੇ

ਕਰਾਮਾਤ ਕਾਰ ਸੇਵਾ ਵਾਲੇ ਬਾਬੇ ਦੀ

ਡਾਇਣ ਪ੍ਰਥਾ ਦਾ ਕਲੰਕ

'ਹਿਗਜ਼ ਬੋਸੋਨ'




ਇਨਕਲਾਬ ਦੀ ਤਲਵਾਰ ਵਿਚਾਰਾਂ ਦੀ ਸਾਣ 'ਤੇ ਤੇਜ਼ ਹੁੰਦੀ ਹੈ-ਸ਼ਹੀਦ ਭਗਤ ਸਿੰਘ

## ਯਾਦ ਕਰਦਿਆਂ



ਜਿਹੜਾ ਵੀ ਮਨੁੱਖ ਪ੍ਰਗਤੀ ਦਾ ਹਾਮੀ ਹੈ, ਉਸ ਨੂੰ ਲਾਜ਼ਮੀ ਤੌਰ ਤੇ ਪੁਰਾਣੇ ਵਿਸ਼ਵਾਸ ਦੀ ਹਰ ਗੱਲ ਦੀ ਆਲੋਚਨਾ ਕਰਨੀ ਪਏਗੀ, ਇਹਦੇ ਵਿੱਚ ਅਵਿਸ਼ਵਾਸ ਪ੍ਰਗਟ ਕਰਨਾ ਪਵੇਗਾ, ਤੇ ਇਸ ਦੇ ਹਰ ਪਹਿਲੂ ਨੂੰ ਵੰਗਾਰਨਾ ਪਏਗਾ, ਪ੍ਰਚੱਲਤ ਵਿਸ਼ਵਾਸ ਦੀ ਇਕੱਲੀ-ਇਕੱਲੀ ਗੱਲ ਦੀ ਬਾਦਲੀਲ ਪੁਣਛਾਣ ਕਰਨੀ ਹੋਵੇਗੀ। ਨਿਰਾ ਵਿਸ਼ਵਾਸ ਤੇ ਅੰਨ੍ਹਾਂ ਵਿਸ਼ਵਾਸ ਖ਼ਤਰਨਾਕ ਹੁੰਦਾ ਹੈ। ਇਹ ਦਿਮਾਗ ਨੂੰ ਕੁੰਦ ਬਣਾਉਂਦਾ ਹੈ ਤੇ ਬੰਦੇ ਨੂੰ ਪ੍ਰਤੀਗਾਮੀ (ਪਛਾਹ-ਖਿੱਚੂ) ਬਣਾ ਦਿੰਦਾ ਹੈ।

ਸ਼ਹੀਦ ਭਗਤ ਸਿੰਘ, ਜਨਮ : 28 ਸਤੰਬਰ 1907



ਜਿਹੜਾ ਵਿਅਕਤੀ ਚਮਤਕਾਰਾਂ ਦੀ ਪੜਤਾਲ ਦੀ ਆਗਿਆ ਨਹੀਂ ਦਿੰਦਾ, ਉਹ ਧੋਖੇਬਾਜ਼ ਹੁੰਦਾ ਹੈ। ਜਿਹੜਾ ਪੜਤਾਲ ਕਰਨ ਦਾ ਹੌਂਸਲਾ ਨਹੀਂ ਰੱਖਦਾ, ਉਹ ਲਾਈਲੱਗ ਹੁੰਦਾ ਹੈ। ਜਿਹੜਾ ਬਿਨ੍ਹਾਂ ਪੜਤਾਲ ਕੀਤਿਆਂ ਵਿਸ਼ਵਾਸ਼ ਕਰਦਾ ਹੈ, ਉਹ ਮੂਰਖ਼ ਹੁੰਦਾ ਹੈ।

ਡਾ. ਅਬਰਾਹਮ ਟੀ. ਕਾਵੂਰ,
ਮੌਤ : 18 ਸਤੰਬਰ 1978



ਆਜ਼ਾਦੀ ਸਾਡੀ ਵਿਰਾਸਤ ਹੈ। ਸਮਾਜਵਾਦ ਲਈ ਸੰਘਰਸ਼ ਸਾਡੀ ਸਿਆਸਤ ਹੈ। ਕ੍ਰਾਂਤੀ, ਸਾਡੀ ਇਬਾਦਤ ਹੈ। ਮੇਰਾ ਥੀਏਟਰ ਲੋਕ-ਸੰਘਰਸ਼ ਦਾ ਥੀਏਟਰ ਹੈ। ਮੈਂ ਜਿਹੜੇ ਲੋਕਾਂ ਵਿੱਚ ਜਾਂਦਾ ਹਾਂ, ਉਨ੍ਹਾਂ ਦਾ ਸੰਘਰਸ਼ ਸਿੱਧਾ ਹੈ। ਮੈਂ ਯਤਨ ਕਰਦਾ ਰਹਿੰਦਾ ਹਾਂ, ਮੇਰੀ ਗੱਲ ਸਧਾਰਨ ਲੋਕਾਂ ਨੂੰ ਸਮਝ ਆਏ। ਮੇਰੇ ਨਾਟਕਾਂ ਤੇ ਉਹਨਾਂ ਵਿੱਚ ਕੋਈ ਓਹਲਾ ਨਾ ਰਹੇ। ਓਹਲਾ ਉਤਲੀ ਸ਼੍ਰੇਣੀ ਰੱਖਦੀ ਹੈ। ਉਹ ਓਹਲਾ ਉਹਨਾਂ ਦੇ ਹਿੱਤ ਵਿੱਚ ਜਾਂਦਾ ਹੈ।

ਗੁਰਸ਼ਰਨ ਸਿੰਘ, ਜਨਮ : 16 ਸਤੰਬਰ 1929



ਉੱਡ ਗਏ ਹਨ ਬਾਜ਼ ਚੁੰਝਾਂ 'ਚ ਲੈ ਕੇ
ਸਾਡੀ ਚੈਨ ਦਾ ਇਕ ਪਲ ਬਿਤਾ ਸਕਣ ਦੀ ਖਾਹਸ਼
ਦੋਸਤੋ ਹੁਣ ਚੱਲਿਆ ਜਾਵੇ
ਉਡਦਿਆਂ ਬਾਜ਼ਾ ਮਗਰ....

ਅਵਤਾਰ ਪਾਸ਼, ਜਨਮ : 9 ਸਤੰਬਰ 1950

**ਟਾਈਟਲ ਬਾਰੇ : 'ਹਿਗਜ਼ ਬੋਸੋਨ' ਦੀ ਖੋਜ ਲਈ ਸਵਿਟਜਰਲੈਂਡ ਅਤੇ ਫਰਾਂਸ ਦੀ ਸਰਹੱਦ ਤੇ 300 ਫੁੱਟ ਡੂੰਘੀ ਅਤੇ 27 ਕਿਲੋਮੀਟਰ ਲੰਬੀ ਮਹਾਂ ਪ੍ਰਯੋਗਸ਼ਾਲਾ ਵਿੱਚ ਸਥਾਪਿਤ 'Large Hadrox Collider'**

**ਜੀਵਨ ਦੇ ਮੈਦਾਨੇ ਜੰਗ ਵਿੱਚ ਮੂਕ ਪਸ਼ੂਆਂ ਵਾਂਗ ਨਾ ਵਿਚਰੋ ਸਗੋਂ ਸੰਘਰਸ਼ ਦੇ ਨਾਇਕ ਬਣੋ।**
**ਐਚ.ਡਬਲਿਯੂ. ਲਾਂਗਫੈਲੋ**


-: ਮੁੱਖ ਸੰਪਾਦਕ : -
**ਬਲਬੀਰ ਲੌਂਗੋਵਾਲ**
98153-17028
balbirchand1966@gmail.com

-: ਸੰਪਾਦਕੀ ਮੰਡਲ :-
ਰਾਮ ਸਵਰਨ ਲੱਖੇਵਾਲੀ
94173-62085
ramswarn@gmail.com
ਸੁਖਵਿੰਦਰ ਬਾਗਪੁਰ
94174-27538
taraksheel@yahoo.co.in
ਵਿਜੈ ਬੰਬੇਲੀ
94634-39075
vijaybombeli@yahoo.com
ਜਸਵੰਤ ਮੋਹਾਲੀ
98555-30721
jaswant_mohali@rediffmail.com
ਜਸਵੀਰ ਮੋਰੋ 94172-62838

-: ਮੁੱਖ ਪ੍ਰਬੰਧਕ :-
ਜਸਵੰਤ ਜੀਰਖ, 98151-69825

: ਵਿਦੇਸ਼ੀ ਪ੍ਰਤੀਨਿਧ :
ਅਵਤਾਰ ਗਿੱਲ, ਕੈਨੇਡਾ
ਨਵਦੀਪ, ਲੈਸਟਰ (ਯੂ.ਕੇ.)

ਚੰਦਾ
ਸਲਾਨਾ : 80/- ਰੁਪਏ
ਵਿਦੇਸ਼ : 1000/- ਰੁਪਏ

ਚੰਦੇ ਤੇ ਸਹਾਇਤਾ ਦੇ ਚੈਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ: 0044000100282234

ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :
ਮੁੱਖ ਦਫਤਰ ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ: 01679-241466

ਬਲਵਿੰਦਰ ਬਰਨਾਲਾ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ (ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)) ਨੇ ਅੱਪੂ ਆਰਟ ਪ੍ਰੈਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਬਰਨਾਲਾ (ਬਰਨਾਲਾ) ਪੰਜਾਬ ਤੋਂ ਜਾਰੀ ਕੀਤਾ।

# ਤਤਕਰਾ




ਸਰਵਰਕ : ਕੇਵਲ ਸਿੱਧੂ

ਕੰਪੋਜ਼ਿੰਗ : ਨੀਰਜ ਕੁਮਾਰ, ਸੁਨਾਮ
84277-55241

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, (ਚੰਡੀਗੜ੍ਹ) ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


# ਸੰਪਾਦਕੀ

ਡਾ. ਸੁਰੇਸ਼ ਰਤਨ, ਡੈਨਮਾਰਕ ਦੀ ਆਰਹੂਸ ਯੂਨੀਵਰਸਿਟੀ 'ਚ ਬੁਢਾਪਾ ਸੈੱਲਾਂ ਦੇ ਖੋਜ ਵਿਭਾਗ ਦੇ ਮੁਖੀ ਹਨ ਤੇ BIOGERONTOLOGY ਮੈਗਜ਼ੀਨ ਦੇ ਮੁੱਖ ਸੰਪਾਦਕ ਹਨ। 8 ਜੁਲਾਈ 2012 ਦੇ ਐਤਵਾਰਤਾ (ਨਵਾਂ ਜਮਾਨਾ) ਵਿੱਚ ਉਹਨਾ ਦਾ ਲੇਖ 'ਰੱਬ ਤੋਂ ਬਗੈਰ ਅਧਿਆਤਮਿਕਤਾ' ਛਪਿਆ। ਉਨ੍ਹਾਂ ਦੇ ਲਿਖੇ ਅਤੇ ਕਹੇ ਗਏ ਸ਼ਬਦਾਂ ਨੂੰ ਲੋਕ ਬਹੁਤ ਵਜ਼ਨ ਦਿੰਦੇ ਹਨ।ਇਸੇ ਲਈ ਉਨ੍ਹਾਂ ਦੇ ਵਿਚਾਰਾਂ ਦਾ ਨੋਟਿਸ ਲੈਣਾ ਬਣਦਾ ਹੈ। ਡਾ. ਰਤਨ ਜੀ ਇਸ ਲੇਖ ਵਿੱਚ ਅਧਿਆਤਮਿਕਤਾ ਦੀ ਧਾਰਨਾ ਲੈ ਕੇ ਆਏ ਹਨ।ਉਹ ਕਹਿੰਦੇ ਹਨ ਕਿ ਅਧਿਆਤਮਿਕਤਾ ਦੋ ਕਿਸਮ ਦੀ ਹੁੰਦੀ ਹੈ – ਇੱਕ ਰੱਬ ਅਤੇ ਧਰਮ ਵਾਲੀ ਅਤੇ ਦੂਸਰੀ ਇਨ੍ਹਾਂ ਤੋਂ ਬਗੈਰ ਵਿਗਿਆਨਕ ਅਧਿਆਤਮਿਕਤਾ।ਉਹ ਲਿਖਦੇ ਹਨ ਕਿ ਵਿਗਿਆਨਕ ਅਧਿਆਤਮਕਤਾ ਮਨੁੱਖ ਲਈ ਜ਼ਰੂਰੀ ਹੈ। ਇਹ ਧਾਰਨਾ ਠੀਕ ਹੈ ਕਿ ਨਹੀਂ, ਇਹ ਦੇਖਣ ਤੋਂ ਪਹਿਲਾਂ ਇਹ ਦੇਖੀਏ ਕਿ ਅਧਿਆਤਮਕਤਾ ਸ਼ਬਦ ਦਾ ਪ੍ਰੱਚਲਣ ਕਿਵੇਂ ਹੋਇਆ ਅਤੇ ਕਿਸ ਅਰਥਾਂ 'ਚ ਹੋਇਆ। 'ਅਧਿਆਤਮਿਕਤਾ' ਸ਼ਬਦ ਦਾ ਪ੍ਰਚਲਣ, ਗਲਤ ਭਾਵੇਂ ਠੀਕ, ਅਰਸਤੂ ਦੀਆਂ ਲਿਖਤਾਂ ਨਾਲ ਜੁੜਿਆ ਹੋਇਆ ਹੈ।ਅਰਸਤੂ ਦੀਆਂ ਉਹ ਲਿਖਤਾਂ ਜਿਹੜੀਆਂ ਭੌਤਿਕਤਾ (ਕੁਦਰਤੀ ਸਾਇੰਸ) ਨਾਲ ਸੰਬੰਧਿਤ ਚੈਪਟਰਾਂ ਤੋਂ ਪਿੱਛੋਂ ਦੇ ਚੈਪਟਰਾਂ ਵਿੱਚ ਸ਼ਾਮਿਲ ਕੀਤੀਆਂ ਗਈਆਂ, ਉਨ੍ਹਾਂ ਨੂੰ "metaphysics" ਭੌਤਿਕਤਾ ਤੋਂ ਬਾਅਦ ਕਿਹਾ ਗਿਆ। ਸੋ ਅਧਿਆਤਮਿਕਤਾ ਦਾ ਅਰਥ ਭੌਤਿਕ ਜਗਤ ਤੋਂ ਪਰ੍ਹੇ, ਉੱਪਰ ਜਾਂ ਪਿੱਛੋਂ ਤੋਂ ਹੁੰਦਾ ਹੈ। ਠੀਕ ਠੀਕ ਕਹਿਣਾ ਹੋਵੇ ਤਾਂ ਅਧਿਆਤਮਿਕਤਾ ਇਸ ਭੌਤਿਕ ਜਗਤ ਤੋਂ ਪਰ੍ਹੇ ਦੇ ਕਿਸੇ ਕਾਲਪਨਿਕ ਜਗਤ ਨਾਲ ਸੰਬੰਧਤ ਹੈ ਅਤੇ ਅਧਿਆਤਮਵਾਦ ਇਸ ਜਗਤ ਦੀ ਵਿਆਖਿਆ ਕਰਨ ਵਾਲੀ ਸਾਇੰਸ ਕਹੀ ਜਾਂਦੀ ਹੈ। ਪਰ ਡਾ. ਰਤਨ ਅਧਿਆਤਮਕਤਾ ਦੇ ਇਸ ਅਰਥ ਤੋਂ ਪਾਸੇ ਜਾ ਕੇ ਇਸਨੂੰ Spiritual ਜਾਂ Spirituality ਨਾਲ ਜੋੜਦੇ ਹਨ ਜਿਸ ਦਾ ਸਬੰਧ ਰੂਹ ਤੇ ਰੂਹਾਨੀਅਤ ਨਾਲ ਹੈ। ਜੇਕਰ ਉਨ੍ਹਾਂ ਦੀ ਇਹ ਗੱਲ ਨੂੰ ਠੀਕ ਮੰਨਕੇ ਵੀ ਗੱਲ ਕੀਤੀ ਜਾਵੇ ਤਾਂ ਇਹ ਭੌਤਿਕ ਜਗਤ ਤੋਂ ਪਾਸੇ ਦੀ ਗੱਲ ਹੀ ਬਣਦੀ ਹੈ ਕਿਉਂਕਿ ਰੂਹ ਜਾਂ ਰੂਹਾਨੀਅਤ ਦੀ ਵੀ ਆਪਣੀ ਕੋਈ ਹੋਂਦ ਨਹੀਂ ਹੈ। ਜਿਵੇਂ ਡਾ. ਰਤਨ ਆਪ ਹੀ ਇਹ ਮੰਨਦੇ ਹਨ ਕਿ 'ਬੁੱਧੀ, ਮਨ ਤੇ ਆਤਮਾ ਵਰਗੇ ਲਫਜ਼ ਵਿਗਿਆਨਕ ਸੋਚਣੀ ਅਨੁਸਾਰ ਸਰੀਰ ਦੀਆਂ ਵੱਖ ਵੱਖ ਕ੍ਰਿਆਵਾਂ ਨੂੰ ਸਮਝਣ ਲਈ ਵੱਖ ਵੱਖ ਲਫਜ਼ ਹਨ, ਨਾ ਕਿ ਸਰੀਰ ਦੇ ਵੱਖ ਵੱਖ ਹਿੱਸੇ। ਜਿਵੇਂ ਕਿ ਸਰੀਰ ਦਾ ਹਿੱਸਾ ਹੈ ਦਿਮਾਗ ਤੇ ਉਸ ਦਿਮਾਗ ਦੀ ਕਿਰਿਆ ਰਾਹੀਂ ਅਕਲ, ਬੁੱਧੀ, ਚੇਤਨਾ, ਅਚੇਤਨਾ, ਮਨ ਜਿਹੇ ਰੂਪਾਂ ਦੀ ਹੋਂਦ ਬਣਦੀ ਹੈ, ਪਰ ਸਰੀਰ ਤੇ ਦਿਮਾਗ ਤੋਂ ਬਗੈਰ ਉਨ੍ਹਾਂ ਦੀ ਆਪਣੀ ਅਲੱਗ ਹੋਂਦ ਨਹੀਂ ਹੁੰਦੀ।' ਸੋ ਪਹਿਲਾਂ ਤੋਂ ਚੱਲੀ ਆਉਂਦੀ ਅਧਿਆਤਮਕਤਾ ਅਤੇ ਡਾ. ਰਤਨ ਦੀ ਅਧਿਆਤਮਕਤਾ 'ਚ ਤੱਤ ਰੂਪ ਵਿੱਚ ਕੋਈ ਫਰਕ ਨਹੀਂ ਰਹਿ ਜਾਂਦਾ। ਫਿਰ ਵੀ ਡਾ. ਰਤਨ ਦੀ ਅਧਿਆਤਮਕਤਾ ਬਾਰੇ ਦੇਖਣਾ ਜ਼ਰੂਰੀ ਬਣਦਾ ਹੈ। ਉਹ ਅਧਿਆਤਮਕਤਾ ਬਾਰੇ ਲਿਖਦੇ ਹਨ : 'ਮਨੁੱਖ ਹੀ ਸ਼ਾਇਦ ਇੱਕ ਐਸਾ ਜੀਵ ਹੈ ਜਿਸ ਦੀ ਇੱਕ ਬਹੁਤ ਜ਼ਰੂਰੀ ਮਾਨਸਿਕ ਲੋੜ ਹੈ ਆਪਣੇ ਆਪ ਤੋਂ ਬਾਹਰ ਕਿਸੇ ਹੋਰ

ਵੱਡੀ ਇਕਾਈ ਨਾਲ ਜੁੜਨਾ। .. ਆਪਣੇ ਆਪ ਨੂੰ ਸਮੁੱਚੇ ਬ੍ਰਹਿਮੰਡ ਦਾ ਇੱਕ ਅਨਿੱਖੜਵਾਂ ਅੰਗ ਤੇ ਕਣ ਮਹਿਸੂਸ ਕਰਨਾ, ਸਮਝਣਾ ਤੇ ਵਿਹਾਰ ਕਰਨਾ ਹੀ ਅਸਲੀ ਅਧਿਆਤਮਕਤਾ ਹੈ। .. ਇਹੀ ਇੱਕ ਪਰਿਭਾਸ਼ਾ ਹੋ ਸਕਦੀ ਹੈ, ਰੱਬ ਤੋਂ ਬਗੈਰ ਵਿਗਿਆਨਕ ਅਧਿਆਤਮਕਤਾ ਦੀ।' ਉਹ ਆਪਣੀ ਵਿਗਿਆਨਕ ਅਧਿਆਤਮਕਤਾ ਦੇ ਲਾਭ ਦੱਸਦੇ ਹੋਏ ਲਿਖਦੇ ਹਨ ਕਿ ਇਹ "ਮਨੁੱਖ ਦੀ ਮਾਨਸਿਕ ਤੇ ਸਰੀਰਕ ਸਿਹਤ ਲਈ ਜ਼ਰੂਰੀ ਅੰਗ ਹੈ।" ਮਨੋਵਿਗਿਆਨ ਅਨੁਸਾਰ ਮਨੁੱਖ ਦੀ ਮਾਨਸਿਕ ਸਿਹਤ 'ਚ ਵਿਗਾੜ ਆਉਣ ਦਾ ਕਾਰਨ ਉਸ ਦੇ ਆਲੇ ਦੁਆਲੇ ਦੀਆਂ ਹਾਲਤਾਂ ਹੁੰਦੀਆਂ ਹਨ। ਜਿੰਨੀ ਦੇਰ ਤੱਕ ਇਹ ਹਾਲਤਾਂ ਤਬਦੀਲ ਨਹੀਂ ਕੀਤੀਆਂ ਜਾਂਦੀਆਂ। ਉਨ੍ਹਾਂ ਚਿਰ ਮਨੁੱਖ ਦੀ ਮਾਨਸਿਕਤਾ 'ਚ ਵਿਗਾੜ ਆਉਂਦੇ ਰਹਿਣੇ ਲਾਜ਼ਮੀ ਹਨ। ਹਾਂ, ਇਹ ਠੀਕ ਹੈ ਕਿ ਮਨੁੱਖ ਦੀ ਮਾਨਸਿਕ ਸਿਹਤ 'ਚ ਆਏ ਵਿਗਾੜਾਂ ਨੂੰ ਆਰਜ਼ੀ ਤੌਰ ਤੇ ਹੱਲ ਕੀਤਾ ਜਾ ਸਕਦਾ ਹੈ। ਸੋ ਡਾ. ਰਤਨ ਮਨੋਵਿਗਿਆਨ, ਜਿਹੜਾ ਇਸ ਭੌਤਿਕ ਜਗਤ ਨਾਲ ਸੰਬੰਧ ਰੱਖਦਾ ਹੈ, ਦੀ ਥਾਂ ਪਰਾ-ਭੌਤਿਕ ਜਗਤ ਵਾਲੀ ਅਧਿਆਤਮਕਤਾ ਨੂੰ ਦੇ ਦਿੰਦੇ ਹਨ ਜੋ ਠੀਕ ਨਹੀਂ ਹੈ। ਸਰੀਰਕ ਸਿਹਤ ਦਾ ਠੀਕ ਹੋਣਾ ਜਾਂ ਨਾ ਹੋਣਾ ਵੀ ਮਨੁੱਖ ਦੇ ਖਾਣ ਪੀਣ, ਰਹਿਣ ਸਹਿਣ, ਵਾਤਾਵਰਣ ਆਦਿ ਤੇ ਨਿਰਭਰ ਕਰਦਾ ਹੈ। ਪਰ ਉਹ ਕਹਿੰਦੇ ਹਨ ਕਿ ਸਰੀਰਕ ਸਿਹਤ ਲਈ ਅਧਿਆਤਮਕਤਾ ਇੱਕ ਜ਼ਰੂਰੀ ਅੰਗ ਹੈ। ਕੀ ਕੁਪੋਸ਼ਣ ਦਾ ਸ਼ਿਕਾਰ ਮਨੁੱਖ ਅਧਿਆਤਮਕਤਾ ਨਾਲ ਬਿਮਾਰੀਆਂ ਤੋਂ ਬਚ ਸਕਦਾ ਹੈ? ਸੋ ਉਹ ਫਿਰ ਸਰੀਰ ਵਿਗਿਆਨ ਦੀ ਜਗ੍ਹਾ ਅਧਿਆਤਮਕਤਾ ਨੂੰ ਲਿਆ ਵਾੜਦੇ ਹਨ ਜੋ ਕਿਸੇ ਵੀ ਤਰ੍ਹਾਂ ਠੀਕ ਨਹੀਂ ਹੈ। ਉਂਝ ਤਾਂ ਉਹ ਹੋਰ ਬਹੁਤ ਗਲਤ ਧਾਰਨਾਵਾਂ ਲੈ ਕੇ ਆਉਂਦੇ ਹਨ ਪਰ ਇੱਥੇ ਅਸੀਂ ਸਮਾਜ ਤੇ ਲਾਗੂ ਕਰਕੇ ਸਿੱਧੀ ਦਿਖਾਈ ਦੇਣ ਵਾਲੀ ਗਲਤ ਧਾਰਨਾ ਦਾ ਜ਼ਿਕਰ ਹੀ ਕਰਾਂਗੇ। ਉਹ ਲਿਖਦੇ ਹਨ ਕਿ ਮਨੁੱਖ ਨੂੰ ਤੋੜਨ ਵਾਲੀਆਂ ਦੋ ਤਾਕਤਾਂ ਹਨ - ਵਿਧੀਬੱਧ ਧਰਮ ਤੇ ਰਾਸ਼ਟਰਵਾਦਤਾ। ਕੀ ਮਨੁੱਖਾਂ ਦਰਮਿਆਨ ਅਮੀਰੀ ਅਤੇ ਗਰੀਬੀ ਦਾ ਪਾੜਾ ਪੈਦਾ ਕਰਕੇ ਉਨ੍ਹਾਂ ਨੂੰ ਆਪੋ ਵਿੱਚ ਦੋ ਵਿਰੋਧੀ ਧਿਰਾਂ ਬਣਾਉਣ ਅਤੇ ਤੋੜਨ ਦਾ ਕਾਰਨ ਧਰਮ ਅਤੇ ਰਾਸ਼ਟਰ ਬਣਦੇ ਹਨ? ਕੀ ਇੱਕੋ ਧਰਮ ਅਤੇ ਇੱਕੋ ਰਾਸ਼ਟਰ ਵਿੱਚ ਇਹ ਦੋ ਵਿਰੋਧੀ ਜੀਵਨ ਹਾਲਤਾਂ ਨਹੀਂ ਹੁੰਦੀਆਂ? ਇਹ ਧਰਮ ਅਤੇ ਰਾਸ਼ਟਰ ਨਹੀਂ ਬਲਕਿ ਮਨੁੱਖ ਨੂੰ ਦੋ ਵਿਰੋਧੀ ਧਿਰਾਂ ਵਿੱਚ ਵੰਡਣ ਦਾ ਆਧਾਰ ਕਿਸੇ ਕੋਲ ਪੈਦਾਵਾਰੀ ਸੋਮਿਆਂ ਅਤੇ ਸਾਧਨਾਂ ਦਾ ਹੋਣਾ ਜਾਂ ਨਾ ਹੋਣਾ ਬਣਦਾ ਹੈ। ਜੇ ਧਰਮ ਅਤੇ ਰਾਸ਼ਟਰ ਬਿਲਕੁਲ ਵੀ ਨਾ ਹੋਣ ਤਾਂ ਕੀ ਪੈਦਾਵਾਰੀ ਸੋਮਿਆਂ ਅਤੇ ਸਾਧਨਾਂ ਦੀ ਕਾਣੀ ਵੰਡ ਹੋਣ ਕਰਕੇ ਅਮੀਰੀ ਅਤੇ ਗਰੀਬੀ ਦਾ ਪਾੜਾ ਨਹੀਂ ਰਹੇਗਾ? ਰਹੇਗਾ। ਧਰਮ ਅਤੇ ਰਾਸ਼ਟਰਵਾਦਤਾ ਵਿਚਾਰ ਹਨ ਅਤੇ ਵਿਚਾਰਾਂ ਨਾਲ ਕਦੇ ਭੁੱਖ ਨਹੀਂ ਮਿਟਦੀ ਅਤੇ ਨਾ ਹੀ ਅਮੀਰੀ ਅਤੇ ਗਰੀਬੀ ਖਤਮ ਹੋ ਸਕਦੀ ਹੈ। ਇਹ ਵਿਚਾਰਵਾਦੀ ਫਲਸਫਾ ਨਪੀੜੇ ਲੋਕਾਂ ਲਈ ਇੱਕ ਘਾਤਕ ਸੰਦ ਬਣਦਾ ਹੈ। ਇਹੀ ਕਾਰਨ ਹੈ ਕਿ ਡਾ. ਸਾਹਿਬ ਲਿਖਦੇ ਹਨ ਕਿ ਉਹ 'ਸੂਫੀ ਸੰਗੀਤ, ਗੁਰਬਾਣੀ ਕੀਰਤਨ, ਫਿਲਾਸਫੀ, ਕਵਿਤਾ, ਕਹਾਣੀ, ਨਾਟਕ ਤੇ ਵਿਗਿਆਨ ਨੂੰ ਬਗੈਰ ਕਿਸੇ ਮਾਨਸਿਕ ਦੁਚਿੱਤੀ ਵਿੱਚ ਪਏ ਮਾਣ' ਸਕਦੇ ਹਨ। ਗੁਰਬਾਣੀ ਰੱਬੀ ਬਾਣੀ ਮੰਨੀ ਜਾਂਦੀ ਹੈ ਪਰ ਡਾ. ਰਤਨ ਰੱਬ ਅਤੇ ਧਰਮ ਤੋਂ ਮੁਕਤ ਵਿਗਿਆਨਕ ਅਧਿਆਤਮਕਤਾ ਰਾਹੀਂ ਰੱਬ ਅਤੇ ਧਰਮ ਦੀ ਬਾਣੀ 'ਚੋਂ ਵੀ ਆਨੰਦ ਮਾਨਣ ਦੀ ਗੱਲ ਕਰਦੇ ਹਨ। ਫਿਲਾਸਫੀ, ਕਵਿਤਾ, ਕਹਾਣੀ, ਨਾਟਕ ਭਾਵੇਂ ਲੋਟੂਆਂ ਦੇ ਹੱਕ ਵਾਲੀ ਹੋਵੇ, ਉਸ ਵਿੱਚੋਂ ਵੀ ਉਹ ਅਨੰਦਤ ਹੋ ਸਕਦੇ ਹਨ। ਭਾਵ ਕਿ ਉਹ ਆਪਣੀ ਅਧਿਆਤਮਕਤਾ ਦੇ ਸਿਰ ਤੇ ਸਮਾਜ ਵਿੱਚ ਪਈਆਂ ਇਨ੍ਹਾਂ ਵੰਡੀਆਂ ਤੋਂ ਦੂਰ ਕਿਸੇ ਹੋਰ ਜਗਤ ਦੀ ਕਲਪਨਾ ਕਰਕੇ ਆਨੰਦਤ ਹੋ ਸਕਦੇ ਹਨ। ਉਨ੍ਹਾਂ ਨੂੰ ਲੋੜ ਨਹੀਂ ਕਿ ਇਹ ਵੰਡੀਆਂ ਨੂੰ ਦੂਰ ਕਰਕੇ ਇੱਥੇ ਸਮਾਨਤਾਵਾਦੀ ਸਮਾਜ ਬਣਾਉਣ ਦੇ ਰਗੜੇ ਝਗੜੇ 'ਚ ਪੈਣ ਦੀ। ਬਿਲਕੁਲ ਇਹੀ ਕਾਰਨ ਹੈ ਕਿ ਉਹ ਵਿਗਿਆਨਕ ਅਧਿਆਤਮਕਤਾ ਨੂੰ 'ਸਰਬੱਤ ਦੇ ਭਲੇ' ਕਰਨ ਵਾਲੀ ਦਰਸਾਉਂਦੇ ਹਨ। ਭਲਾਂ ਮਜ਼ਦੂਰਾਂ ਅਤੇ ਸਰਮਾਏਦਾਰਾਂ, ਕਿਸਾਨਾਂ ਅਤੇ ਜਗੀਰਦਾਰਾਂ, ਲੁੱਟਣ ਵਾਲਿਆਂ ਅਤੇ ਲੁੱਟੇ ਜਾਣ ਵਾਲਿਆਂ ਸਭ ਦਾ ਇਹ ਵਿਗਿਆਨਕ ਅਧਿਆਤਮਕਤਾ ਭਲਾ ਕਿਵੇਂ ਕਰ ਸਕਦੀ ਹੈ? ਬੱਕਰੀ ਅਤੇ ਬਘਿਆੜ ਦੋਨਾਂ ਦਾ ਭਲਾ ਕਿਵੇਂ ਕਰ ਸਕਦੀ ਹੈ? ਇਹ ਇੱਕ ਅਜਿਹੀ ਵਿਚਾਰਧਾਰਾ ਹੈ ਜੋ ਮਨੁੱਖ ਦੋਖੀ ਇਸ ਪ੍ਰਬੰਧ ਨੂੰ ਬਦਲਣ ਦੀ ਬਜਾਇ ਸਿਰਫ ਉਪਦੇਸ਼ਾਂ ਤੱਕ ਸੀਮਤ ਰਹਿਣ ਲਈ ਪ੍ਰੇਰਦੀ ਹੈ। ਇਸੇ ਨੂੰ ਮਨੁੱਖਤਾਵਾਦ ਕਿਹਾ ਜਾਂਦਾ ਹੈ। ਭਾਵ ਸਭ ਮਨੁੱਖਾਂ ਦਾ ਭਲਾ ਕਰੋ। ਜਿਹੜਾ ਕਿ ਦੋ ਵਿਰੋਧੀ ਧਿਰਾਂ ਚ ਵੰਡੇ ਹੋਏ ਸਮਾਜ ਵਿੱਚ ਕਦੇ ਵੀ ਲਾਗੂ ਨਹੀਂ ਹੋ ਸਕਦਾ। ਸੋ ਉਹ ਵਿਗਿਆਨਕ ਅਧਿਆਤਮਕਤਾ ਰਾਹੀਂ ਇਸੇ ਵਿਚਾਰਧਾਰਾ ਨੂੰ ਉਚਿਆਉਂਦੇ ਹਨ ਜੋ ਕਿਰਤੀਸਮੂਹ ਦੀ ਦੁਸ਼ਮਣ ਵਿਚਾਰਧਾਰਾ ਹੈ। ਸੋ ਅਜਿਹੇ ਵਿਚਾਰ ਤੋਂ ਸਾਨੂੰ ਸੁਚੇਤ ਰਹਿਣਾ ਬਣਦਾ ਹੈ।



# ਹੁੰਗਾਰੇ

ਸੰਪਾਦਕ 'ਤਰਕਸ਼ੀਲ'
ਮੁੱਖ ਦਫਤਰ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ-148101 (ਪੰਜਾਬ)
E-mail : tarkshiloffice@gmail.com




ਜੁਲਾਈ-ਅਗਸਤ 2012 ਤਰਕਸ਼ੀਲ ਮੈਗਜ਼ੀਨ ਦਾ ਅੰਕ ਜਦੋਂ ਖੋਲ੍ਹਿਆਂ ਤਾਂ ਬੜੀ ਖੁਸ਼ੀ ਹੋਈ। ਸੰਪਾਦਕੀ, ਵਿੱਚ ਸ਼ਹੀਦ ਭਗਤ ਸਿੰਘ ਦੇ ਵਿਚਾਰ ਜੋ ਸਾਹਿਤ ਬਾਰੇ ਤੇ ਰਾਜਨੀਤਕ ਤਬਦੀਲੀ ਦਾ ਸੁਨੇਹਾ ਦਿੰਦੇ ਹਨ, ਬਹੁਤ ਹੀ ਜਾਣਕਾਰੀ ਵਾਲੀ ਸੀ। ਪਰ ਪੰਨਾ ਨੰ: 3 ਉੱਤੇ ਸੰਪਾਦਕੀ ਦਾ ਅਤੇ ਜਗਿਆਸਾ ਕਾਲਮ ਵਿੱਚ ਮੰਗਲ ਗ੍ਰਹਿ ਤੇ 2003 ਤੱਕ ਬਣੀ ਕਾਲੋਨੀ ਦਾ ਬਾਕੀ ਹਿੱਸਾ ਕਿੱਥੇ ਹੈ। ਪਤਾ ਨਹੀਂ ਲੱਗਿਆ। ਮੈਗਜ਼ੀਨ ਦਾ ਸਾਰਾ ਮੈਟਰ ਵਧੀਆ ਹੀ ਹੁੰਦਾ ਹੈ। ਸਾਰੇ ਪਸੰਦੀਦੇ ਕਾਲਮ (ਮੁਲਾਕਾਤਾਂ, ਜਗਿਆਸਾ, ਖ਼ੋਜ ਖ਼ਬਰ, ਮੈਂ ਤਰਕਸ਼ੀਲ ਕਿਵੇਂ ਬਣਿਆ, ਕੇਸ ਰਿਪੋਰਟ, ਹੇਮ ਰਾਜ ਸਟੈਨੋ ਦੇ ਲੇਖ, ਮਿੰਨੀ ਕਹਾਣੀਆਂ) ਆਦਿ ਹਨ। ਤਰਕਸ਼ੀਲ ਮੈਗਜ਼ੀਨ ਦਾ ਸਾਰਾ ਅੰਕ ਕਾਬਿਲ-ਏ-ਤਾਰੀਫ਼ ਹੈ। ਇੰਨ੍ਹਾਂ ਸੋਹਣਾ ਪਰਚਾ ਪਾਠਕਾਂ ਨੂੰ ਦੇਣ ਲਈ ਤੁਸੀਂ ਸੰਪਾਦਕੀ ਬੋਰਡ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਕਮੇਟੀ ਵਧਾਈ ਦਾ ਪਾਤਰ ਹੈ।

**ਅਮਰਜੀਤ ਸਿੰਘ ਨੰਗਲ, 98727-56094**

ਤਰਕਸ਼ੀਲ ਦਾ ਜੁਲਾਈ-ਅਗਸਤ 2012 ਦਾ ਅੰਕ ਪ੍ਰਾਪਤ ਹੋਇਆ। ਗਿਆਨ ਭਰਪੂਰ, ਗਿਆਨ ਵਰਧਕ। ਜ਼ਿੰਦਗੀ ਦੇ ਹਰ ਪਹਿਲੂ ਨਾਲ ਸੰਬੰਧਤ, ਚਾਹੇ ਉਹ ਰਾਜਨੀਤਕ ਹੋਵੇ ਜਾਂ ਸਮਾਜਿਕ, ਆਰਥਿਕ ਪੱਖ ਹੋਵੇ। ਹਰ ਵਿਸ਼ੇ ਤੇ ਭਰਪੂਰ ਜਾਣਕਾਰੀ ਮਿਲਦੀ ਹੈ। ਇਸ ਅੰਕ ਵਿੱਚ ਡਾ. ਐਸ.ਪੀ.ਐਸ.ਬੱਗਾ ਜੀ ਨਾਲ ਮੁਲਾਕਾਤ ਪੜ੍ਹ ਕੇ ਸ਼ਰੀਰ ਦਾ ਅੰਗ-ਅੰਗ ਦਰਦ ਨਾਲ ਕਰਾਹ ਉੱਠਿਆ। ਮਾਂ ਬਾਪ ਦੀ ਜਵਾਨ ਹੋਣਹਾਰ ਬੇਟੀ ਅੱਖਾਂ ਸਾਹਮਣੇ ਪ੍ਰਾਣ ਤਿਆਗ ਦੇਵੇ, ਇਸ ਤੋਂ ਵੱਡਾ ਸਦਮਾ ਸ਼ਾਇਦ ਹੀ ਹੋਵੇ ਇਕ ਮਾਂ ਬਾਪ ਦੀ ਜ਼ਿੰਦਗੀ ਵਿੱਚ ਤੇ ਫਿਰ ਉਸ ਤੋਂ ਬਾਅਦ ਮਾਂ-ਬਾਪ, ਭੈਣ-ਭਰਾਵਾਂ ਦਾ ਇੰਨ੍ਹਾਂ ਵੱਡਾ ਬਲੀਦਾਨ, ਤਿਆਗ, ਇੰਨੀ ਉੱਚੀ ਸੋਚ ਕਿ ਬੇਟੀ ਦੇ ਮ੍ਰਿਤਕ ਸ਼ਰੀਰ ਦੇ ਸਾਰੇ ਅੰਗ ਲੋੜਵੰਦ ਵਿਅਕਤੀਆਂ ਨੂੰ ਪ੍ਰਦਾਨ ਕਰਨ ਦਾ ਨਿਰਨਾ। ਸਮੂਹ ਪਰਿਵਾਰ ਦੇ ਇੰਨ੍ਹੇ ਸਾਹਸੀ ਤੇ ਮਹਾਨ ਕਦਮ ਉਠਾਉਣ ਦੇ ਨਿਰਨੇ ਸਾਹਮਣੇ ਸਿਰ ਝੁਕਾਂਦੇ ਹਾਂ, ਪ੍ਰਣਾਮ ਕਰਦੇ ਹਾਂ ਤੇ ਪਰਿਵਾਰ ਦੇ ਇਸ ਸਦਮੇ ਦੇ ਦਰਦ ਵਿੱਚ ਸ਼ਰੀਕ ਹੁੰਦਾ ਹਾਂ। ਧਰਤੀ ਉੱਪਰ ਅਤੇ ਸਮਾਜ ਤੇ ਬਣੇ ਬੇਲੋੜੇ ਤੇ ਸ਼ਰਮਨਾਕ ਬੋਝ ਇਹ ਪਾਖੰਡੀ, ਮੱਕਾਰ ਬਾਬਿਆਂ ਤੇ ਢੌਂਗੀ ਸੰਤਾਂ ਦੇ ਪੋਲ ਖੋਲਦੇ ਆਰਟੀਕਲ ਕਾਬਲੇ ਤਾਰੀਫ ਹਨ। ਸਟੈਨੋ ਜੀ ਦੇ ਸਾਰੇ ਆਰਟੀਕਲ ਉੱਚ ਪਾਏ ਦੇ ਹੁੰਦੇ ਹਨ। ਇਸ ਵਾਰ ਅਸ਼ਲੀਲਤਾ ਬਾਰੇ ਉਨ੍ਹਾਂ ਦੇ ਵਿਚਾਰ ਬਹੁਤ ਸਟੀਕ ਤੇ ਵੱਡਮੁੱਲੇ ਹਨ।

**ਪ੍ਰੀਤਮ ਸਿੰਘ ਸ਼ਿਕਵਾ, ਦੇਹਰਾਦੂਨ (ਉਤਰਾਖੰਡ)**
**09012966798**

ਜੁਲਾਈ-ਅਗਸਤ ਅੰਕ 'ਚ ਛਪਿਆ 'ਹੇਮ ਰਾਜ ਸਟੈਨੋ' ਦਾ ਲੇਖ 'ਅਸ਼ਲੀਲ ਗਾਇਕੀ ਕਾਰਣ ਤੇ ਹੱਲ' ਬੜਾ ਪ੍ਰਤਿਭਾਸ਼ਾਲੀ ਸੀ, ਜਿਸ 'ਚ ਅਸ਼ਲੀਲ ਗਾਇਕੀ ਦੇ ਪਨਪਣ ਤੇ ਵੱਧਣ ਫੁੱਲਣ ਬਾਰੇ ਬੜੀ ਸਪੱਸ਼ਟ ਤੇ ਭਰਪੂਰ ਜਾਣਕਾਰੀ ਦਿੱਤੀ ਗਈ। ਅਸ਼ਲੀਲ ਗਾਇਕੀ ਤੇ ਪੇਸ਼ਕਾਰੀ ਸੱਭਿਆਚਾਰਕ ਪ੍ਰਦੂਸ਼ਣ ਫੈਲਾ ਰਹੀ ਹੈ। ਐਸੀ ਭੜਕਾਊ, ਭਟਕਾਊ ਤੇ ਵਿਗੜੀ ਗਾਇਕੀ ਵਿਰੁੱਧ ਸਾਨੂੰ ਸਭ ਨੂੰ ਹੱਲਾ ਬੋਲਣ ਦੀ ਲੋੜ ਹੈ।

**ਬਿਸੰਬਰ ਸਾਂਬਾ, ਖੂਈਆਂ ਸਰਵਰ (ਫਾਜ਼ਿਲਕਾ), 9592010510**

ਤਰਕਸ਼ੀਲ ਮੈਗਜ਼ੀਨ ਛਾਪਕੇ ਸਾਡੇ ਤੱਕ ਪਹੁੰਚਾਉਣ ਵਾਲਿਆਂ ਮਿਹਨਤੀ ਕਾਮਿਆਂ ਨੂੰ ਸਾਡੇ ਵੱਲੋਂ ਬਹੁਤ ਬਹੁਤ ਧੰਨਵਾਦ। ਸਾਨੂੰ ਜੁਲਾਈ-ਅਗਸਤ 2012 ਦਾ ਮੈਗਜ਼ੀਨ ਬਹੁਤ ਹੀ ਜਿਆਦਾ ਪਸੰਦ ਆਇਆ। ਇੱਕ ਤੋਂ ਵੱਧ ਕੇ ਇੱਕ ਲੇਖ ਸੀ। ਸਭ ਤੋਂ ਵੱਧ ਸਾਨੂੰ ਜਸਲੀਨ (ਗੁਡੀਆ) ਬਾਰੇ ਪੜ੍ਹਕੇ ਵਧੀਆ ਲੱਗਾ। ਮੈਂਬਰ ਬਣਾ ਕੇ ਪੈਸੇ ਇਕੱਠੇ ਕਰਨ ਵਾਲੀਆਂ ਕੰਪਨੀਆਂ ਦੇ ਕੂੜ ਪ੍ਰਚਾਰ ਬਾਰੇ ਤਰਕਸੀਲ ਮੈਗਜ਼ੀਨ ਵਿੱਚ ਵਿਸਥਾਰ ਨਾਲ ਜਾਣਕਾਰੀ ਦੇਣਾ। ਜਿਵੇਂ ਕਿ ਬਾਬਾ ਰਾਮਦੇਵ ਤੇ ਅੰਨਾ ਹਜ਼ਾਰੇ ਅੰਨ ਛੰਨ ਕਰਨ ਬੈਠ ਜਾਂਦੇ ਹਨ। ਕੀ ਇਹ ਲੋਕਾਂ ਦਾ ਧਿਆਨ ਸਰਕਾਰਾਂ ਤੋਂ ਹਟਾ ਕੇ ਆਪਣੇ ਵੱਲ ਲਾਉਂਦੇ ਹਨ? ਹੁੰਗਾਰਿਆਂ ਵਾਲੇ ਪੇਜ਼ ਤੇ ਨਿਰਮਲ ਬਾਬੇ ਦੀ ਤਸਵੀਰ ਬਿਲਕੁਲ ਵੀ ਸਹੀ ਨਹੀਂ ਸੀ ਲੱਗ ਰਹੀ। ਇਸ ਤਰ੍ਹਾਂ ਲਗਦਾ ਸੀ ਜਿਵੇਂ ਮੈਗਜ਼ੀਨ ਨਿਰਮਲ ਬਾਬੇ ਦੇ ਪੱਖ ਵਿੱਚ ਹੋਵੇ। ਕ੍ਰਿਪਾ ਕਰਕੇ ਇਸ ਤਰ੍ਹਾਂ ਦੀ ਤਸਵੀਰ ਨਾ ਛਾਪਿਆ ਕਰੋ ਜੀ।

**ਸੁਖਵੀਰ ਅੱਭੋਵਾਲ, ਮਨਦੀਪ ਕੌਰ, ਅਮਨ, ਮਨਜੋਤ, ਅਭੀ, ਧਰਮਿੰਦਰ, ਨਵੀ, ਇਕਾਈ ਭੂੰਗਾ ਹੁਸ਼ਿਆਰਪੁਰ**

   

# ਹੁੰਗਾਰੇ

   

ਪੱਤ੍ਰਿਕਾ 'ਤਰਕਸ਼ੀਲ' ਦਾ ਜੁਲਾਈ-ਅਗਸਤ ਅੰਕ ਮਿਲਿਆ। ਭੇਜੇ ਪੱਤਰ ਨੂੰ ਸੰਖੇਪ ਰੂਪ 'ਚ ਛਾਪਣ ਲਈ ਆਲੋਚਨਾਤਮਕ ਤੱਥਾਂ ਨੂੰ ਹੀ ਕਿਉਂ ਕੱਟਿਆ ਗਿਆ, ਇਹ ਸਮਝ ਨਹੀਂ ਆਇਆ। ਨਾ ਹੀ ਸਬੰਧਤ ਟਿੱਪਣੀਆਂ ਦਾ ਕੋਈ ਜਵਾਬ ਦਿੱਤਾ ਗਿਆ। ਇਸ ਵਾਰ ਸੰਪਾਦਕੀ ਵੀ ਅਧੂਰੀ ਛਪੀ ਹੈ। ਵਿਸ਼ਾ ਦਿਲਚਸਪ ਸੀ। 'ਹਵਾ 'ਚ ਲਿਖੇ ਹਰਫ' ਕਾਲਮ 'ਚ ਬਦਲਾਅ ਪਸੰਦ ਨਹੀਂ ਆਇਆ। ਇਹ ਕਾਲਮ ਪਾਠਕਾਂ ਦੀਆਂ ਮੌਲਿਕ ਸੰਖੇਪ ਕਾਵਿ-ਪੰਕਤੀਆਂ ਦਾ ਹੀ ਮੰਚ ਹੋਣਾ ਚਾਹੀਦਾ ਹੈ। ਲੋਕ ਗਾਇਕ ਜਗਸੀਰ ਜੀਦਾ ਦੀਆਂ ਬੋਲੀਆਂ ਦੀ ਘਾਟ ਵੀ ਰੜਕੀ। ਹੇਮਰਾਜ ਸਟੈਨੋ ਜੀ ਦੀ 'ਭਖਦੇ ਮਸਲੇ' ਨਾਲ ਸਬੰਧਿਤ ਲਿਖਤ ਮਹੱਤਵਪੂਰਨ ਸੀ। ਉਨ੍ਹਾਂ ਮਸਲੇ ਸਬੰਧੀ ਤਰਕਸ਼ੀਲ ਸੁਸਾਇਟੀ ਦੀ ਸਮਝ ਪੇਸ਼ ਕੀਤੀ। ਉਨ੍ਹਾਂ ਦੇ ਲੇਖ ਸਦਕਾ ਮੈਗਜ਼ੀਨ ਦਾ ਮਿਆਰ ਦੁੱਗਣਾ ਵੱਧ ਜਾਂਦਾ ਹੈ। ਖਬਰਾਂ ਦਾ ਮੂਲ ਰੂਪ (ਕਟਿੰਗ) ਹੀ ਪੇਸ਼ ਕੀਤਾ ਜਾਵੇ। ਪਾਠਕਾਂ ਦੀਆਂ ਚਿੱਠੀਆਂ ਤੇ ਸੰਪਾਦਕੀ ਟਿੱਪਣੀ ਬਾਰੇ ਵੀ ਵਿਚਾਰ ਕੀਤਾ ਜਾਵੇ। ਫਿਰ ਵੀ ਇਸ ਅੰਕ ਦੀ ਸਮੱਗਰੀ ਦਿਲਚਸਪ ਸੀ ਅਤੇ ਪੱਤ੍ਰਿਕਾ ਦੇ ਵਧਦੇ ਕਦਮਾਂ ਦੀ ਪ੍ਰਤੀਕ ਸੀ।

**ਰਣਦੀਪ ਸੰਗਤਪੁਰਾ, ਲਹਿਰਾਗਾਗਾ**

ਜੁਲਾਈ ਅਗਸਤ 2012 ਅੰਕ ਪੜ੍ਹਿਆ ਜਿਸ ਵਿੱਚ ਮੈਗਜ਼ੀਨ ਦਾ ਮੁੱਖ ਪੰਨਾ ਜੋ ਡਾ. ਅਵਤਾਰ ਸਿੰਘ ਢੀਂਡਸਾ ਦੁਆਰਾ ਲਿਖੇ 'ਸ਼ੁੱਕਰ ਗ੍ਰਹਿ ਦੀਆਂ ਬ੍ਰਹਿਮੰਡੀ ਚਾਲਾਂ ਦਾ ਵਿਸ਼ਲੇਸ਼ਣ' ਨਾਲ ਸਬੰਧਤ ਸੀ, ਬਹੁਤ ਜਾਣਕਾਰੀ ਭਰਪੂਰ ਸੀ। ਕੁਲਵੰਤ ਪਟਿਆਲਾ ਅਤੇ ਜਨਕ ਰਾਜ ਪਟਿਆਲਾ ਦੁਆਰਾ ਡਾ. ਬੱਗਾ ਨਾਲ ਕੀਤੀ ਮੁਲਾਕਾਤ ਬੜੀ ਦਿਲ ਟੁੰਬਵੀਂ ਹੈ। ਕੁਲਦੀਪ ਦੁਆਰਾ ਲਿਖੀ ਕਵਿਤਾ 'ਧਰਮ' ਬਹੁਤ ਪਸੰਦ ਆਈ। ਡਾ. ਸਿੱਧੂ ਦੁਆਰਾ ਲਿਖੇ 'ਮਨੋਰੋਗ ਮਾਹਿਰ ਦੀ ਕਲਮ ਤੋਂ' ਜਾਣਕਾਰੀ ਭਰਪੂਰ ਸੀ। ਹਰਚੰਦ ਭਿੰਡਰ ਦੁਆਰਾ ਲਿਖੀ 'ਨਿਰਮਲ ਬਾਬੇ ਦੀ ਚੱਲ ਪਈ ਉਲਟੀ ਗਿਣਤੀ' ਚੰਗੀ ਲੱਗੀ। ਮੈਗਜ਼ੀਨ ਦਾ ਅਸਰ ਹੋ ਰਿਹਾ ਹੈ ਕਿਉਂਕਿ ਆਮ ਥਾਵਾਂ ਤੇ ਵੀ ਬਾਬਿਆਂ ਬਾਰੇ ਤਰਕਸ਼ੀਲ ਵਿਚਾਰਾਂ ਦੀ ਚਰਚਾ ਹੋਣ ਲੱਗੀ ਹੈ। ਵੰਨਗੀ ਕਾਲਮ ਵਿਚਲੀ ਕਵਿਤਾਵਾਂ ਉੱਚ ਪਾਏ ਦੀਆਂ ਹਨ। ਹੇਮ ਰਾਜ ਸਟੈਨੋ ਦੁਆਰਾ ਲਿਖੀ 'ਅਸ਼ਲੀਲ ਗਾਇਕੀ ਕਰਨ ਅਤੇ ਹੱਲ' ਬਹੁਤ ਵਧੀਆ ਲੱਗੀ। ਬਲਬੀਰ ਚੰਦ ਲੌਂਗੋਵਾਲ ਅਤੇ ਸਾਰਾ ਸੰਪਾਦਕੀ ਮੰਡਲ ਵਧਾਈ ਦਾ ਪਾਤਰ ਹੈ। ਪੇਸ਼ ਕਦਮੀਆਂ ਦੇ ਸਫਾ ਨੰ: 51 ਤੇ ਹੇਠਲੀ ਸਤਰ ਤੋਂ ਅੱਗੇ 'ਆਮ ਲੋਕਾਂ ਦਾ ਕਿਵੇਂ ਮਾਨਸਿਕ ਤੇ ਆਰਥਕ ਸੋਸ਼ਣ ਕਰ ਰਹੇ ਹਨ'_ਹੋਣਾ ਚਾਹੀਦਾ ਸੀ। ਵਾਕ ਪੂਰਾ ਲਿਖਣ ਦੀ ਖੇਚਲ ਕੀਤੀ ਜਾਵੇ। ਬੱਚਿਆਂ ਸਬੰਧੀ ਅਜਿਹਾ ਮੈਟਰ ਹੋਵੇ ਜੋ ਉਨ੍ਹਾਂ ਦੀ ਬੁੱਧੀ ਦਾ ਵਿਕਾਸ ਕਰੇ।

**ਨੂਪ ਰਾਮ ਲਾਛੜੂ, 94658-73424**

ਅਸੀਂ ਤਰਕਸ਼ੀਲ ਮੈਗਜ਼ੀਨ ਦੇ ਰੈਗੂਲਰ ਪਾਠਕ ਹਾਂ। ਇਹ ਮੈਗਜ਼ੀਨ ਅਸੀਂ ਆਪਣੀ ਸੰਸਥਾ ਤੋਂ ਪ੍ਰਾਪਤ ਕਰਦੇ ਹਾਂ। ਮਈ-ਜੂਨ 2012 ਦਾ ਅੰਕ ਪੜ੍ਹਿਆ, ਸਮੁੱਚੀ ਲਿਖਤ ਹੀ ਪ੍ਰਭਾਵਸ਼ਾਲੀ ਸੀ। ਪਰੰਤੂ ਜਗਿਆਸਾ ਕਾਲਮ ਅਧੀਨ ਦਿੱਤੀ ਜਾਣਕਾਰੀ ਕਾਫੀ ਰੌਚਕ ਅਤੇ ਗਿਆਨ ਭਰਪੂਰ ਸੀ। ਮਾਮੇ ਭਾਣਜੇ ਦਾ ਇੱਕਠੇ ਹੋਣਾ ਅਤੇ ਕਿਸੇ ਵਸਤੂ ਦੀ ਹੋਂਦ ਬਾਰੇ ਦਰਸਾਇਆ ਮਾਨਸਿਕ ਸੰਕਲਪ ਅਤੇ ਭੌਤਿਕ ਹੋਂਦ ਬਾਰੇ ਅੰਤਰ ਬਹੁਤ ਪਸੰਦ ਆਇਆ ਜੋ ਕਾਫੀ ਵਹਿਮਾਂ ਭਰਮਾਂ ਨੂੰ ਦੂਰ ਕਰਨ ਤੇ ਸਾਡੇ ਲਈ ਜਾਣਕਾਰੀ ਭਰਪੂਰ ਸੀ। ਢੋਂਗੀ ਨਿਰਮਲ ਬਾਬੇ ਦੀ ਤੀਸਰੀ ਅੱਖ ਦੀ ਅਸਲੀਅਤ ਦਾ ਪਰਦਾਫਾਸ਼ ਕਰਦੀ ਗਿਆਨ ਭਰਪੂਰ ਜਾਣਕਾਰੀ ਪੜਕੇ ਗਿਆਨ ਮਿਲਦਾ ਹੈ ਕਿ ਕਿਵੇਂ ਢੋਂਗੀ ਤੇ ਪਾਖੰਡੀ ਬਾਬੇ ਲੋਕਾਂ ਦੀ ਮਾਨਸਿਕਤਾ ਨੂੰ ਪ੍ਰਭਾਵਿਤ ਕਰਕੇ ਆਪਣਾ ਉੱਲੂ ਸਿੱਧਾ ਕਰ ਰਹੇ ਹਨ ਅਤੇ ਲੋਕਾਂ ਦਾ ਸੋਸ਼ਣ ਜਾਰੀ ਹੈ। ਇਸ ਪਾਸੇ ਸਭ ਨੂੰ ਧਿਆਨ ਦੇਣ ਦੀ ਲੋੜ ਹੈ ਤਾਂ ਜੋ ਵਿਗਿਆਨਕ ਸੋਚ ਵਾਲਾ ਸਮਾਜ ਉਸਾਰਿਆ ਜਾ ਸਕੇ।

**ਮਨਪ੍ਰੀਤ ਕੌਰ (ਅੱਠਵੀਂ), ਸੰਦੀਪ ਕੌਰ (ਅੱਠਵੀਂ)**
**ਜਗਜੀਤ ਸਿੰਘ (ਦਸਵੀਂ), ਮੇਘਨਾ ਭੱਟੀ (ਦਸਵੀਂ)**
**ਸਰਕਾਰੀ ਹਾਈ ਸਕੂਲ ਅਮੀਂਵਾਲਾ (ਮੋਗਾ)**

ਇਸ ਵਾਰ ਜੁਲਾਈ ਅਗਸਤ ਦੇ ਅੰਕ ਦਾ ਸਾਰਾ ਮੈਟਰ ਹੀ ਬਹਤੁ ਵਧੀਆ ਸੀ। ਖਾਸ ਕਰਕੇ ਡਾ. ਹਰਸ਼ਿੰਦਰ ਕੌਰ ਜੀ ਦਾ ਲੇਖ ਬਹੁਤ ਵਧੀਆ ਲੱਗਿਆ, ਇਹ ਲੇਖ ਬਹੁਤ ਹੀ ਗਿਆਨ ਵਰਧਕ ਅਤੇ ਹਰੇਕ ਵਰਗ ਦੇ ਪਾਠਕਾਂ ਦੇ ਸਮਝ ਆਉਣ ਵਾਲਾ ਸੀ, ਭਵਿੱਖ ਵਿੱਚ ਵੀ ਡਾ. ਹਰਸਿੰਦਰ ਕੌਰ ਦੇ ਲੇਖ ਜਰੂਰ ਛਾਪਿਆ ਕਰੋ। ਹੇਮ ਰਾਜ ਜੀ ਦਾ ਲੇਖ 'ਅਸ਼ਲੀਲ ਗਾਇਕੀ ਕਾਰਨ ਅਤੇ ਹੱਲ', ਬਹੁਤ ਪਸੰਦ ਆਇਆ। ਹਰ ਵਾਰ ਦੀ ਤਰ੍ਹਾਂ ਇਸ ਵਾਰ ਵੀ ਪਰੂਫ ਰੀਡਿੰਗ ਵਿੱਚ ਗਲਤੀਆਂ ਦੀ ਮੌਜੂਦਗੀ ਅਜੇ ਵੀ ਹੈ। ਸੁਰਜੀਤ ਪਾਤਰ ਦੇ ਸ਼ੇਅਰ ਵਿੱਚ ਲੱਗੀ ਜੇ ਤੇਰੇ ਕਾਲਜੇ ਹਾਲੇ ਛੁਰੀ

ਨਹੀਂ ਉਸ ਵਿੱਚ ਛੁਰੀ ਨੂੰ ਤੁਰੀ ਲਿਖ ਕੇ ਸ਼ੇਅਰ ਦੇ ਅਰਥ ਹੀ ਬਦਲ ਦਿੱਤੇ। ਅਜਿਹੀਆਂ ਗਲਤੀਆਂ ਵੱਲ ਖਾਸ ਧਿਆਨ ਦਿਓ।

**ਬਖਸ਼ੀਸ਼ ਸਿੰਘ ਰੱਥੜੀਆ, ਬਠਿੰਡਾ**

ਤਰਕਸ਼ੀਲ ਮੈਗਜ਼ੀਨ ਦਾ ਜੁਲਾਈ ਅਗਸਤ ਅੰਕ ਕਾਬਲੇ ਤਾਰੀਫ ਸੀ। ਇਸ ਅੰਕ ਦੀ ਸੰਪਾਦਕੀ ਬਹੁਤ ਪਸੰਦ ਆਈ। ਹੇਮ ਰਾਜ ਸਟੈਨੋ ਜੀ ਦੀ ਇਸ ਗੱਲ ਦੀ ਦਾਦ ਦੇਣੀ ਬਣਦੀ ਹੈ ਕਿ ਉਹ ਜਿਸ ਵੀ ਵਿਸ਼ੇ ਉੱਤੇ ਆਪਣੇ ਵਿਚਾਰ ਪ੍ਰਗਟ ਕਰਦੇ ਹਨ ਉਸ ਨਾਲ ਪੂਰਾ ਇਨਸਾਫ ਕਰਦੇ ਹਨ। ਵਿਸ਼ੇ ਨੂੰ ਪੂਰੀ ਤਰ੍ਹਾਂ ਸਪਸ਼ਟ ਕਰਦੇ ਹਨ। ਵਿਅਕਤੀ ਦੇ ਪੂਰੀ ਤਰ੍ਹਾਂ ਸਮਝ ਆਉਂਦਾ ਹੈ, ਉਦਾਹਰਣਾਂ ਦੇ ਕੇ ਸਮਝਾਉਣਾ ਬਹੁਤ ਚੰਗੀ ਗੱਲ ਹੈ। ਮੈਗਜ਼ੀਨ ਵਿੱਚ ਛਪੀਆਂ ਸਾਰੀਆਂ ਹੀ ਕਵਿਤਾਵਾਂ ਕਾਬਲੇ ਤਾਰੀਫ ਸਨ। ਇਸ ਤੋਂ ਇਲਾਵਾ ਡਾ. ਬੱਗਾ ਨਾਲ ਕੀਤੀ ਇੰਟਰਵਿਊ, ਹਵਾ 'ਚ ਲਿਖੇ ਹਰਫ਼, ਜਿੰਦਗੀ ਨੂੰ ਮੁਸੀਬਤਾਂ ਵਿੱਚ ਪਾ ਸਕਦੇ ਹਨ ਵਹਿਮ-ਭਰਮ, ਗੱਲ ਕੀ ਸਾਰੇ ਹੀ ਲੇਖ ਵਧੀਆ ਸਨ ਅਤੇ ਪੜ੍ਹਨਯੋਗ ਸਨ। ਧਾਰਾ 295-ਏ ਦਾ ਸਹਾਰਾ ਲੈ ਕੇ ਤਰਕਸ਼ੀਲ ਆਗੂ ਸੈਨਲ ਐਡਮਾਰਕੂ ਖਿਲਾਫ ਪੁਲਿਸ ਕੇਸ ਦਰਜ ਕਰਨਾ ਸਰਕਾਰ ਦੀ ਨਿੰਦਣਯੋਗ ਕਾਰਵਾਈ ਹੈ। ਦੇਸ਼ ਦੀਆਂ ਸਮੁੱਚੀਆਂ ਅਗਾਂਹਵਧੂ ਸੰਸਥਾਵਾਂ ਨੂੰ ਭਾਰਤ ਦੇ ਸੰਵਿਧਾਨ ਦੀ ਧਾਰਾ 295-ਏ ਨੂੰ ਖਤਮ ਕਰਾਉਣ ਲਈ ਜੱਦੋ ਜਹਿਦ ਕਰਨੀ ਚਾਹੀਦੀ ਹੈ।

**ਰੁਪਿੰਦਰ ਗਿੱਲ ਜੰਡਿਆਲੀ**

ਮਈ-ਜੂਨ ਦਾ ਤਰਕਸ਼ੀਲ ਅੰਕ ਪੜ੍ਹਿਆ। ਇਸ ਅੰਕ ਵਿੱਚ ਡਾ. ਸੁਰਿੰਦਰ ਅਜਨਾਤ ਦੀ ਰਚਨਾ 'ਸਵਰਗ ਅਤੇ ਨਰਕ', ਹੇਮ ਰਾਜ ਸਟੈਨੋ ਦਾ ਆਰਟੀਕਲ 'ਰਾਜ ਧਰਮ ਨਿਰੱਪਖ ਨਹੀਂ, ਧਰਮ ਨਿਰਪੇਖ ਹੋਵੇ' ਅਤੇ 'ਕਿੰਨੇ ਕੁ ਖਤਰਨਾਕ ਨੇ ਬੋਦੀ ਵਾਲੇ ਤਾਰੇ' ਆਦਿ ਰਚਨਾਵਾਂ ਗਿਆਨ ਵਰਧਕ ਸਨ। ਇਸ ਤੋਂ ਇਲਾਵਾ ਅਮਰਦੀਪ ਗਿੱਲ ਦੀ 'ਅਰਥਾਂ ਦਾ ਜੰਗਲ' ਅਤੇ 'ਵੰਨਗੀ' ਸਿਰਲੇਖ ਹੇਠ ਛਪੀਆਂ ਸਾਰੀਆਂ ਹੀ ਰਚਨਾਵਾਂ ਰੌਚਕ ਅਤੇ ਪ੍ਰਭਾਵਸ਼ਾਲੀ ਸਨ। ਮਿੰਨੀ ਕਹਾਣੀ 'ਸ਼ਹੀਦ' ਰਾਹੀਂ ਲੇਖਕ ਨੇ ਸ਼ਹੀਦ ਸ਼ਬਦ ਦੇ ਅਰਥਾਂ ਤੋਂ ਅਣਜਾਣ ਲੋਕਾਂ ਦੀ ਮਾਨਸਿਕਤਾ ਨੂੰ ਬਾਖੂਬੀ ਬਿਆਨਿਆ ਹੈ। ਕੁੱਲ ਮਿਲਾ ਕੇ ਸਾਰਾ ਮੈਟਰ ਹੀ ਪੜ੍ਹਨਯੋਗ ਸੀ। ਮੈਗਜ਼ੀਨ ਦੀ ਦਿੱਖ ਅਤੇ ਛਪਾਈ ਵਿੱਚ ਪਹਿਲਾਂ ਨਾਲੋਂ ਕਾਫੀ ਸੁਧਾਰ ਆਇਆ ਹੈ। ਇਸ ਲਈ ਅਦਾਰਾ ਵਧਾਈ ਦਾ ਪਾਤਰ ਹੈ।

**ਸੁਮਨ ਬਾਲਾ, ਜੁਗਿੰਦਰ ਪਾਲ ਨਵਾਂ ਕਿਲਾ (ਫਰੀਦਕੋਟ)**

ਮਈ ਜੂਨ ਅੰਕ ਵਿੱਚ ਹੁੰਗਾਰੇ ਤਹਿਤ ਪ੍ਰਕਾਸ਼ਿਤ ਅਜੀਤ ਪ੍ਰਦੇਸੀ ਦੀ ਚਿੱਠੀ ਪੜ੍ਹਕੇ ਲੱਗਿਆ ਕਿ ਤੁਸਾਂ ਆਲੋਚਨਾ ਨੂੰ ਸਹਿਣ ਕਰਨ ਦਾ ਜਿਗਰਾ ਪੈਦਾ ਕਰ ਲਿਆ ਹੈ। ਤਰਕਸ਼ੀਲਾਂ ਨੂੰ ਨਾ ਤਾਂ ਲਿਖਤਾਂ ਰਾਹੀਂ ਤੇ ਨਾ ਹੀ ਬਹਿਸ ਮੁਬਾਹਿਸਿਆਂ ਸਮੇਂ ਧਰਮ ਨੂੰ ਸਿੱਧੇ ਤੌਰ ਤੇ ਰੱਦ ਕਰਨਾ ਚਾਹੀਦਾ ਹੈ। 'ਧਰਮ ਅਫੀਮ ਹੈ' 'ਧਰਮ ਜੋੜਦਾ ਨਹੀਂ, ਤੋੜਦਾ ਹੈ।' ਆਦਿ ਵਾਕਾਂ ਦੀ ਸਿੱਧੀ ਵਰਤੋਂ ਕਦੇ ਵੀ ਕੋਈ ਸੇਧ ਨਹੀਂ ਦੇ ਸਕੇਗੀ। ਅਜਿਹੀ ਵਾਕ ਬਣਤਰ ਬਾਰੇ ਇੱਕ ਗੱਲ ਸਪੱਸ਼ਟ ਹੈ ਕਿ ਇਸ ਦੀ ਤਰਕਸ਼ੀਲਾਂ ਵੱਲੋਂ ਕੀਤੀ ਵਰਤੋਂ ਲੋਕਾਂ ਨੂੰ ਤਰਕਸ਼ੀਲਾਂ ਨਾਲੋਂ ਜ਼ਰੂਰ ਤੋੜ ਦੇਵੇਗੀ। ਜੁਲਾਈ-ਅਗਸਤ ਅੰਕ ਵਿੱਚ ਕੁਲਦੀਪ ਦੀ ਧਰਮ ਬਾਰੇ ਕਵਿਤਾ ਸਪਾਟ ਬਿਆਨੀ ਹੈ। ਕਵਿਤਾ ਦੇ ਵਿਚਾਰਾਂ ਨੂੰ ਪ੍ਰਸੰਗ ਅਧੀਨ ਲਿਆ ਕੇ ਕੀਤਾ ਜਾਣਾ ਜ਼ਿਆਦਾ ਚੰਗਾ ਸੀ। ਤਰਕਸ਼ੀਲਾਂ ਦੀ ਧਰਮ ਬਾਰੇ ਪਹੁੰਚ ਨੂੰ ਲੋਕ ਕਿਸੇ ਪ੍ਰਸੰਗ ਵਿੱਚ ਤਾਂ ਗ੍ਰਹਿਣ ਕਰ ਸਕਦੇ ਹਨ। ਇਸੇ ਅੰਕ ਵਿੱਚ ਡਾ. ਜਗਤਾਰ ਦੀ ਕਵਿਤਾ, ਹੇਮ ਰਾਜ ਸਟੈਨੋ, ਵਿਜੈ ਬੰਬੇਲੀ, ਦੀਪਤੀ, ਡਾ. ਹਰਸਿੰਦਰ ਕੌਰ, ਡਾ. ਢੀਡਸਾ ਦੇ ਲੇਖ ਪਸੰਦ ਆਏ। ਮਹਾਨ ਵਿਗਿਆਨੀ ਮਾਈਕਲ ਫੈਰਾਡੇ ਬਾਰੇ ਡਾ. ਸੁਬੋਧ ਮੋਹੰਤੀ ਅਨੁਵਾਦਕ ਜਸਵੰਤ ਮੁਹਾਲੀ ਨੇ ਵਿਗਿਆਨੀਆਂ ਦੇ ਜੀਵਨ ਬਾਰੇ ਦਿੱਤੀ ਜਾਣਕਾਰੀ, ਸਾਡੇ ਲਈ ਪ੍ਰੇਰਨਾ ਦਾ ਸੋਮਾ ਬਣੇਗੀ। ਵਿਗਿਆਨੀਆਂ ਬਾਰੇ ਜਾਣਕਾਰੀ ਦੇਣ ਦਾ ਸਿਲਸਿਲਾ ਲਗਾਤਾਰ ਚਲਣਾ ਚਾਹੀਦਾ ਹੈ। ਸਕੂਲ ਕਾਲਜ ਪੱਧਰ ਤੇ ਵਿਦਿਆਰਥੀਆਂ ਨੂੰ ਤਰਕਸ਼ੀਲ ਨਾਲ ਜੋੜਨ ਲਈ ਵਿਸ਼ੇਸ਼ ਕਾਲਮ ਸ਼ੁਰੂ ਕੀਤੇ ਜਾਣ ਦੀ ਲੋੜ ਹੈ।

**ਕੁਲਵਿੰਦਰ ਸਿੰਘ ਮਲੋਟ (ਮੁਕਤਸਰ ਸਾਹਿਬ)**

ਜੁਲਾਈ ਅਗਸਤ ਅੰਕ ਦੇ ਮੁੱਖ ਪੰਨੇ ਦਾ ਚਿੱਤਰ ਸਮੇਂ ਦੇ ਹਾਣ ਦਾ ਸੀ ਅਤੇ ਚਿੱਤਰ ਬਾਰੇ ਮੁੱਖ ਪੰਨੇ ਤੇ ਲਿਖਣ ਦਾ ਹਾਰਦਿਕ ਧੰਨਵਾਦ। ਤਤਕਰੇ ਦੀ ਛਪਾਈ ਕੇਵਲ ਇੱਕੋ ਰੰਗ ਵਿੱਚ ਹੋਣ ਕਰਕੇ ਪ੍ਰਭਾਵਹੀਣ ਰਹੀ। ਕਈ ਰੰਗਾਂ ਵਿੱਚ ਹੋਣ ਤੇ ਇਸ ਨੇ ਬਹੁਤ ਪਿਆਰੀ ਤੇ ਪ੍ਰਭਾਵਸ਼ਾਲੀ ਲੱਗਣਾ ਸੀ। ਸੰਪਾਦਕੀ ਦਾ ਬਾਕੀ ਹਿੱਸਾ ਕੀ ਸੀ ਤੇ ਕਿੱਥੇ ਗਿਆ, ਪਤਾ ਨਹੀਂ ਲੱਗਿਆ। ਪਰੂਫ ਰੀਡਿੰਗ ਵੱਲ ਹੋਰ ਵੀ ਵਿਸ਼ੇਸ਼ ਧਿਆਨ ਦਿੱਤਾ ਜਾਵੇ। ਮੈਗਜ਼ੀਨ ਦਾ ਬਾਕੀ ਸਮੁੱਚਾ ਮੈਟਰ ਵਧੀਆ ਸੀ।

ਅਜੀਤ ਪ੍ਰਦੇਸੀ, ਰੋਪੜ



**ਕੀ ਬਿੱਲੀ ਮਾਰਨੀ ਮਹਾਂ ਪਾਪ ਹੈ ?ਕੀ ਬਿੱਲੀ ਮਾਰਨ ਵਾਲਾ ਅੰਨ੍ਹਾ ਹੋ ਜਾਂਦਾ ਹੈ ?ਕੀ ਬਿੱਲੀ ਦੇ ਦੰਦਾਂ ਵਿੱਚ ਕੋਈ ਖਾਸ ਜ਼ਹਿਰ ਹੈ ?**

# ਜਗਿਆਸਾ



– ਬਿੱਲੀ ਹੋਰ ਜਾਨਵਰਾਂ ਵਾਂਗ ਹੀ ਇੱਕ ਜਾਨਵਰ ਹੈ, ਇਸਨੂੰ ਮਾਰਨ ਦਾ ਵੱਧ ਜਾਂ ਘੱਟ ਪਾਪ ਜਾਂ ਪੁੰਨ ਲੱਗਣ ਦੀ ਗੱਲ ਨਿਰਮੂਲ ਹੈ।ਵੈਸੇ ਧਰਤੀ ਉੱਪਰ ਰਹਿਣ ਵਾਲੇ ਸਾਰੇ ਜੀਵਾਂ ਨੂੰ ਧਰਤੀ ਉੱਪਰ ਰਹਿਣ ਦਾ ਹੱਕ ਹੈ ਅਤੇ ਇਹ ਕੁਦਰਤੀ ਜੀਵ ਸਮਤੋਲ ਲਈ ਵੀ ਜ਼ਰੂਰੀ ਹੈ। ਕੋਈ ਵੀ ਜਾਨਵਰ ਜਿੰਨੀ ਦੇਰ ਮਨੁੱਖੀ ਹੋਂਦ ਲਈ ਖਤਰਾ ਨਾ ਹੋਵੇ ਜਾਂ ਮਨੁੱਖ ਦੇ ਜਿਉਂਦੇ ਰਹਿਣ ਲਈ ਜ਼ਰੂਰੀ ਨਾ ਹੋਵੇ, ਨੂੰ ਮਾਰਨਾ ਵੀ ਠੀਕ ਨਹੀਂ ਹੈ ਪਰ ਇਥੇ ਸਪਸ਼ਟ ਕਰ ਦੇਣਾ ਯੋਗ ਹੋਵੇਗਾ ਕਿ ਕਿਸੇ ਵੀ ਜਾਨਵਰ ਨੂੰ ਮਾਰਨ ਜਾਂ ਨਾ ਮਾਰਨ ਦਾ ਕਿਸੇ ਅਖੌਤੀ ਪਾਪ-ਪੁੰਨ ਨਾਲ ਕੋਈ ਸੰਬੰਧ ਨਹੀਂ ਹੈ। ਬਿੱਲੀ ਮਾਰਨ ਨਾਲ ਕੋਈ ਵਿਅਕਤੀ ਅੰਨ੍ਹਾ ਨਹੀਂ ਹੁੰਦਾ। ਬਿੱਲੀ ਮਾਸਾਖੋਰੀ ਰਗ ਦੀ ਮੈਂਬਰ ਹੈ ਜਿਸ ਵਿੱਚ ਕੁੱਤੇ, ਗਿੱਦੜ, ਬਘਿਆੜ ਆਦਿ ਆਉਂਦੇ ਹਨ। ਕਿਸੇ ਖਾਸ ਬਿੱਲੀ ਦੇ ਹਲਕੀ ਹੋਣ ਨਾਲ ਹਲਕਾਅ ਹੋ ਸਕਦਾ ਹੈ ਨਹੀਂ ਤਾਂ ਕਿਸੇ ਵੀ ਹੋਰ ਜਾਨਵਰ ਦੇ ਕੱਟਣ ਵਾਂਗ ਹੀ ਬਿੱਲੀ ਦਾ ਕੱਟਿਆ ਘੱਟ ਜਾਂ ਵੱਧ ਗੰਭੀਰ ਜਖ਼ਮ ਹੋ ਸਕਦਾ ਹੈ। ਇੱਥੇ ਇਹ ਵੀ ਦੱਸਣਾ ਯੋਗ ਰਹੇਗਾ ਕਿ ਭਾਰਤ ਵਿਚਲਾ ਗੰਧੀਲਾ ਕਬੀਲਾ ਜਿਸ ਨੂੰ ਪੰਜਾਬ ਵਿੱਚ ਬਿੱਲੀਮਾਰ ਆਖਦੇ ਹਨ, ਇਸਦਾ ਮਾਸ ਬੜੇ ਸ਼ੌਕ ਨਾਲ ਖਾਂਦੇ ਹਨ।ਵਿਦੇਸ਼ਾਂ ਵਿੱਚ ਵੀ ਇਸਦਾ ਮੀਟ ਆਮ ਖਾਧਾ ਜਾਂਦਾ ਹੈ।

**? ਆਮ ਗੱਲ ਚਲਦੀ ਰਹਿੰਦੀ ਹੈ ਕਿ ਕਿਸੇ ਦੇਸ਼ ਵਿੱਚ ਸ਼ੀਸ਼ੇ ਦੇ ਬੰਦ ਕਮਰੇ ਵਿੱਚ ਆਦਮੀ ਨੂੰ ਮਾਰਿਆ ਗਿਆ ਅਤੇ ਉਸਦੀ ਆਤਮਾ ਸ਼ੀਸ਼ਾ ਤੋੜ ਕੇ ਬਾਹਰ ਨਿਕਲ ਆਈ। ਕੀ ਇਹ ਠੀਕ ਹੈ ?**

– ਸਾਡੀ ਜਾਂਚ ਅਨੁਸਾਰ ਕੋਈ ਵੀ ਆਦਮੀ ਅੱਜ ਤੱਕ ਇਹ ਨਹੀਂ ਦੱਸ ਸਕਿਆ ਕਿ ਇਹ ਤਜ਼ਰਬਾ ਕਦੋਂ ਅਤੇ ਕਿੱਥੇ ਹੋਇਆ, ਕਿਸਨੇ ਕੀਤਾ ਅਤੇ ਕਿਹੜੇ ਅਖਬਾਰ, ਰਸਾਲੇ ਜਾਂ ਕਿਤਾਬ ਵਿੱਚ ਦਰਜ ਹੈ।ਇਸ ਲਈ ਇਹ ਨਿਰਾ ਗੱਪ ਹੀ ਹੈ। ਜੇਕਰ ਆਤਮਾ ਹਰ ਜੀਵ ਵਿੱਚ ਹੁੰਦੀ ਹੈ ਤਾਂ ਕਿਸੇ ਨਿੱਕੇ ਜੀਵ ਨੂੰ ਸ਼ੀਸ਼ੇ ਦੇ ਬਰਤਨ ਵਿੱਚ ਬੰਦ ਕਰਕੇ ਮਾਰਨ ਨਾਲ ਉਹ ਸ਼ੀਸ਼ਾ ਤੋੜ ਕੇ ਬਾਹਰ ਨਿੱਕਲ ਆਵੇਗੀ। ਇਹ ਤੁਸੀਂ ਆਪ ਵੀ ਕਿਸੇ ਜੀਵ ਵਗੈਰਾ ਨੂੰ ਬੋਤਲ ਵਿੱਚ ਬੰਦ ਕਰਕੇ ਦੇਖ ਸਕਦੇ ਹੋ ਭਾਵੇਂ ਮੱਖੀ ਨੂੰ ਬੰਦ ਕਰਕੇ ਹੀ ਦੇਖ ਲਵੋ।

**? ਏਅਰ ਕੰਡੀਸ਼ਨਰ ਵਾਤਾਵਰਨ ਦਾ ਕਿਵੇਂ ਨੁਕਸਾਨ ਕਰਦੇ ਹਨ ?**

– ਕਲੋਰੋਫਲੋਰੋਕਾਰਬਨ ਗੈਸ ਦੀ ਵਰਤੋਂ ਵਾਤਾਵਰਨ ਅਨੁਕੂਲਣ ਅਤੇ ਠੰਡਾ ਕਰਨ ਲਈ ਫਰਿਜਾਂ ਵਿੱਚ ਕੀਤੀ ਜਾਂਦੀ ਹੈ।ਇਸ ਵਿਚਲੀ ਕਲੋਰੀਨ ਗੈਸ ਧਰਤੀ ਨੇੜਲੇ ਹਵਾ ਦੇ ਘੇਰੇ ਵਿੱਚ ਟਿਕੀ ਰਹਿੰਦੀ ਹੈ ਅਤੇ ਹਵਾ ਵਿਚਲੀਆਂ ਦੂਜੀਆਂ ਗੈਸਾਂ ਨਾਲ ਇਹ ਘੁਲਦੀ ਮਿਲਦੀ ਨਹੀਂ। ਇਹ ਧਰਤੀ ਦੁਆਲੇ ਸੁਰੱਖਿਆ ਪ੍ਰਦਾਨ ਕਰਦੀ ਓਜ਼ੋਨ ਪਰਤ ਵਿੱਚ ਮਘੋਰੇ ਕਰ ਦਿੰਦੀ ਹੈ। ਵਾਤਾਵਰਨ ਸੁਰੱਖਿਆ ਲਈ ਬਣੇ ਮੋਨਟਰੀਅਲ ਪ੍ਰੋਟੋਕੋਲ ਮੁਤਾਬਿਕ ਇਸ ਕਲੋਰੋਫਲੋਰੋਕਾਰਬਨ ਨੂੰ ਵਰਤਣ ਤੇ ਰੋਕ ਹੈ। ਕਮਰਿਆਂ ਤੇ ਕਾਰਾਂ ਦੀ ਏਅਰ ਕੰਡੀਸ਼ਨਿੰਗ ਵਾਤਾਵਰਨ ਨਾਲ ਖਿਲਵਾੜ ਕਰਕੇ ਕੀਤੀ ਜਾਂਦੀ ਹੈ।

**? ਤੇਈਏ ਤਾਪ ਦੀ ਕਥਾ ਕੀ ਹੈ ?ਇਸ ਸੰਬੰਧੀ ਤਰਕਸ਼ੀਲ ਦ੍ਰਿਸ਼ਟੀਕੋਣ ਕੀ ਹੈ ?**

– ਤੇਈਆ ਤਾਪ ਭਾਵ ਤੀਜੇ ਦਿਨ ਚੜ੍ਹਨ ਵਾਲਾ ਜਾਂ ਵਾਰੀ ਦਾ ਤਾਪ ਮੱਛਰਾਂ ਦੇ ਕੱਟਣ ਨਾਲ ਹੋਣ ਵਾਲਾ ਇੱਕ ਖਾਸ ਮਲੇਰੀਆ ਹੁੰਦਾ ਹੈ ਜਿਸਦੇ ਮਲੇਰੀਆ ਪਰਜੀਵੀ ਦਾ ਚੱਕਰ ਔਸਤਨ ਤੀਜੇ ਦਿਨ ਬਣਦਾ ਹੈ ਭਾਵ ਇੱਕ ਦਿਨ ਛੱਡ ਕੇ ਬੁਖਾਰ ਚੜ੍ਹਦਾ ਹੈ। ਬਿਮਾਰੀਆਂ ਦੇ ਵਿਗਿਆਨਕ ਗਿਆਨ ਤੋਂ ਪਹਿਲਾਂ ਲੋਕ ਇਨ੍ਹਾਂ ਦੇ ਅਸਲ ਕਾਰਨਾਂ ਤੋਂ ਅਣਜਾਣ ਹੁੰਦੇ ਸੀ, ਉਹ ਆਪਣੇ ਸੀਮਤ ਗਿਆਨ ਵਾਲੀ ਘੱਟ ਸੂਝ ਬੂਝ ਅਨੁਸਾਰ ਹੀ ਬਿਮਾਰੀਆਂ ਦੇ ਕਾਰਨ ਮਿੱਥਦੇ ਅਤੇ ਅਨੁਭਵ ਨਾਲ ਇਲਾਜ ਕਰਦੇ ਸਨ ਪਰ ਉਨ੍ਹਾਂ ਦੀ ਸਮਝ ਹਮੇਸ਼ਾਂ ਠੀਕ ਨਹੀਂ ਹੁੰਦੀ ਸੀ। ਬਹੁਤ ਸਾਰੀਆਂ ਬਿਮਾਰੀਆਂ ਕਿਸੇ ਵਿਸ਼ੇਸ ਦੇਵੀ ਦੇਵਤੇ ਜਾਂ ਚੀਜ਼ ਦੀ ਕਰੋਪੀ ਜਾਂ ਗੁੱਸੇ ਕਾਰਨ ਹੋਇਆ ਮੰਨੀਆਂ ਜਾਂਦੀਆਂ ਸਨ। ਜਿਵੇਂ ਚੇਚਕ ਲਈ ਮਾਤਾ ਦੀ ਕਰੋਪੀ ਮੰਨੀ ਜਾਂਦੀ ਸੀ ਅਤੇ ਉਸ ਕਾਲਪਨਿਕ ਮਾਤਾ ਨੂੰ ਪੂਜਕੇ ਚੇਚਕ ਤੋਂ ਬਚਣ ਦਾ ਉਪਰਾਲਾ ਕੀਤਾ ਜਾਂਦਾ ਸੀ। ਅੱਜ ਅਸੀਂ ਜਾਣਦੇ ਹਾਂ ਕਿ ਚੇਚਕ ਇਕ ਵਾਇਰਸ ਰੋਗ ਹੈ, ਜਿਸਨੂੰ ਵੈਕਸੀਨ ਦੁਆਰਾ ਰੋਕਿਆ ਜਾ ਸਕਦਾ

ਹੈ। ਜੇ ਇਹ ਹੋ ਜਾਵੇ ਤਾਂ ਲੱਛਣਾਂ ਅਨੁਸਾਰ ਇਲਾਜ ਕੀਤਾ ਜਾਂਦਾ ਹੈ। ਮਨੁੱਖ ਦੀ ਰੋਗ ਨਿਵਾਰਕ ਸ਼ਕਤੀ ਵੀ ਬਹੁਤੀ ਬਾਰੀ ਬਿਮਾਰੀ ਤੇ ਕਾਬੂ ਪਾ ਲੈਂਦੀ ਹੈ।

ਇਸੇ ਪ੍ਰਕਾਰ ਮਲੇਰੀਏ ਭਾਵ ਤੇਈਏ ਤਾਪ ਬਾਰੇ ਇੱਕ ਕਥਾ ਪ੍ਰਸਿੱਧ ਹੈ ਕਿ ਇੱਕ ਵਾਰ ਤੇਈਏ ਤਾਪ ਨੂੰ ਗੁਰੂ ਸਾਹਿਬਾਨ ਨੇ ਫੜ੍ਹਕੇ ਪਿੰਜਰੇ ਵਿੱਚ ਪਾ ਲਿਆ ਸੀ। ਪਰ ਕਿਸੇ ਸ਼ਰਧਾਲੂ ਦੇ ਆਖੇ ਲੱਗਕੇ ਤੇਈਏ ਤਾਪ (ਬਾਲਕ ਰੂਪ ਬਦਰੂਹ ਤੇਈਏ ਤਾਪ ਦਾ ਮਾਨਵੀਕ੍ਰਿਤ ਕਾਲਪਨਿਕ ਰੂਪ) ਨੂੰ ਛੱਡ ਦਿੱਤਾ। ਪਰ ਤੇਈਏ ਤਾਪ ਨੇ ਜਦੋਂ ਸ਼ਰਧਾਲੂ ਸਾਹਮਣੇ ਕਿਸੇ ਵਿਅਕਤੀ ਦਾ ਖੂਨ ਪੀਤਾ ਤਾਂ ਸ਼ਰਧਾਲੂ ਉਸਨੂੰ ਵਾਪਿਸ ਗੁਰੂ ਸਾਹਿਬ ਪਾਸ ਲੈ ਗਿਆ। ਜਦੋਂ ਤੇਈਏ ਤਾਪ ਨੂੰ ਮੁੜ ਪਿੰਜਰੇ ਵਿੱਚ ਪਾਇਆ ਜਾਣ ਲੱਗਿਆ ਤਾਂ ਤੇਈਏ ਤਾਪ ਨੇ ਆਖਿਆ ਕਿ ਮੈਨੂੰ ਛੱਡ ਦਿਓ, ਮੈਂ ਖੂਨ ਪੀਤੇ ਬਗੈਰ ਰਹਿ ਨਹੀਂ ਸਕਦਾ ਪਰ ਜਿੱਥੇ ਵੀ ਇਹ ਕਥਾ ਸੁਣਾਈ ਜਾਵੇਗੀ ਮੈਂ ਭੱਜ ਜਾਇਆ ਕਰਾਂਗਾ। ਇਹ ਕਥਾ ਤੇਈਏ ਤਾਪ ਚੜ੍ਹੇ ਵਿਅਕਤੀ ਨੂੰ ਸੁਣਾਈ ਜਾਂਦੀ ਹੈ ਅਤੇ ਸਮਝਿਆ ਜਾਂਦਾ ਹੈ ਕਿ ਇੰਞ ਤੇਈਆ ਤਾਪ ਉਤਰ ਜਾਵੇਗਾ। ਲੱਗਭੱਗ ਇਸ ਨਾਲ ਮਿਲਦੀਆਂ ਜੁਲਦੀਆਂ ਕਹਾਣੀਆਂ ਹੀ ਅੱਧ ਸਿਰੇ (ਮਾਈਗਰੇਨ) ਅਤੇ ਭੂਤਾਂ ਕੱਢਣ ਵਾਲੇ ਬੀਰ ਨਾਹਰ ਸਿੰਘ (ਹਿਸਟੀਰੀਆ) ਨਾਲ ਜੁੜੀਆਂ ਹੋਈਆਂ ਹਨ। ਮਿੱਥ ਵਿਗਿਆਨ ਦੇ ਪੱਖ ਤੋਂ ਇਹ ਕਥਾਵਾਂ ਦਰਸਾਉਂਦੀਆਂ ਹਨ ਕਿ ਗਿਆਨ ਨਾ ਹੋਣ ਦੀ ਹਾਲਤ ਵਿੱਚ ਮਨੁੱਖ ਬਿਮਾਰੀਆਂ ਨੂੰ ਵੀ ਮਾਨਵੀਕ੍ਰਿਤ ਕਰ ਲੈਂਦਾ ਸੀ ਅਤੇ ਫੇਰ ਅਖੌਤੀ ਬੁਰੀ ਰੂਹ ਨਾਲ ਸ਼ਰਤ ਬੱਧ ਸਮਝੌਤਾ ਕਰ ਲੈਂਦਾ ਸੀ ਕਿ ਮੈਂ ਤੇਰੀ ਮਾਨਤਾ ਕਰਦਾ ਹਾਂ, ਤੂੰ ਮੈਨੂੰ ਤੰਗ ਨਾ ਕਰੀਂ। ਐਨ ਉਵੇਂ ਹੀ ਜਿਵੇਂ ਮਨੁੱਖ ਜਾਬਰ ਵਿਅਕਤੀਆਂ ਅੱਗੇ ਈਨ ਮੰਨ ਲੈਂਦਾ ਸੀ ਕਿ ਤੁਸੀਂ ਮੈਨੂੰ ਹਰ ਸਮੇਂ ਨਜਾਇਜ਼ ਤੰਗ ਨਾ ਕਰਿਆ ਕਰੋ, ਮੈਂ ਆਪਣੇ ਆਪ ਤੁਹਾਨੂੰ ਨਜਰਾਨਾ ਪੇਸ਼ ਕਰ ਦਿਆ ਕਰਾਂਗਾ। ਇਹ ਸਾਰਾ ਵਿਵਹਾਰਕ ਪ੍ਰਬੰਧ ਵੀ ਇਸ ਤਰ੍ਹਾਂ ਦਾ ਹੀ ਸੀ। ਅਜਿਹੀਆਂ ਕਥਾ ਕਹਾਣੀਆਂ ਮਨੁੱਖ ਨੂੰ ਮਾਨਸਿਕ ਤੌਰ ਤੇ ਠੁੰਮਣਾ ਦਿੰਦੀਆਂ ਸਨ। ਹੋਰ ਅਜਿਹੀਆਂ ਕਹਾਣੀਆਂ ਨਾਲ ਰੋਗ ਠੀਕ ਹੋਣ ਦਾ ਕੋਈ ਸੰਬੰਧ ਨਹੀਂ ਸੀ।

**ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਛਿਮਾਹੀ ਇਕੱਤਰਤਾ 27-28 ਅਕਤੂਬਰ 2012 ਸਥਾਨ : ਲੁਧਿਆਣਾ**
**ਸੂਬਾ ਆਗੂ 1 ਅਕਤੂਬਰ ਅਤੇ ਇਕਾਈਆਂ / ਜ਼ੋਨ ਆਗੂ 15 ਅਕਤੂਬਰ ਤੱਕ ਆਪਣੀਆਂ ਰਿਪੋਰਟਾਂ ਮੁੱਖ ਦਫ਼ਤਰ ਵਿੱਚ ਪਹੁੰਚਦੀਆਂ ਕਰਨ।**

# ਵਿਸ਼ੇਸ ਦਿਨ

## ਸਤੰਬਰ

2 ਸਤੰਬਰ : ਦੁਨੀਆਂ ਦੀ ਪਹਿਲੀ VCD ਜਾਰੀ (1987)
6 ਸਤੰਬਰ : ਪਦਾਰਥਾਂ ਦਾ ਪ੍ਰਮਾਣੂ ਸਿਧਾਂਤ ਦੇਣ ਵਾਲੇ ਵਿਗਿਆਨੀ ਜੌਨ੍ਹ ਡਾਲਟਨ ਦਾ ਜਨਮ (1766)
13 ਸਤੰਬਰ : ਜਤਿੰਦਰ ਨਾਥ ਦਾਸ ਦੀ ਜੇਲ੍ਹ 'ਚ ਭੁੱਖ ਹੜਤਾਲ ਦੇ 63ਵੇਂ ਦਿਨ ਸ਼ਹੀਦੀ (1929)
14 ਸਤੰਬਰ: ਉੱਘੇ ਮਨੋਵਿਗਿਆਨੀ ਪਾਵਲੋਵ ਦਾ ਜਨਮ (1879)
15 ਸਤੰਬਰ : ਕੌਮੀ ਇੰਜਨੀਅਰ ਦਿਵਸ
16 ਸਤੰਬਰ : ਸੰਸਾਰ ਓਜ਼ੋਨ ਦਿਵਸ
18 ਸਤੰਬਰ : ਤਰਕਸ਼ੀਲ ਲਹਿਰ ਦੇ ਆਗੂ ਡਾ. ਇਬਰਾਹੀਮ ਟੀ. ਕਵੂਰ ਦਾ ਦਿਹਾਂਤ (1878)
21 ਸਤੰਬਰ : ਵਿਸ਼ਵ ਸ਼ਾਂਤੀ ਦਿਵਸ
22 ਸਤੰਬਰ: ਜਨਮ ਦਿਨ ਬਿਜਲੀ ਵਿਗਿਆਨੀ ਮਾਈਕਲ ਫੈਰਾਡੇ (1791)
23 ਸਤੰਬਰ: ਨੈਪਚੂਨ ਗ੍ਰਹਿ ਦੀ ਖੋਜ (1846)
25 ਸਤੰਬਰ: ਪਹਿਲੀ ਵਾਰ ਕਿਸੇ ਮਰੀਜ ਨੂੰ ਹੋਰ ਮਨੁੱਖ ਦਾ ਖੂਨ ਚੜ੍ਹਾਇਆ ਗਿਆ (1818)
28 ਸਤੰਬਰ: ਜਨਮ ਦਿਨ ਸ਼ਹੀਦ ਏ ਆਜਮ ਭਗਤ ਸਿੰਘ (1907)
30 ਸਤੰਬਰ: ਅਲਗਜੈਂਡਰ ਫਲੈਮਿੰਗ ਨੇ ਪੈਨਸਲਿਨ ਦੀ ਖੋਜ ਕੀਤੀ (1928)

## ਅਕਤੂਬਰ

3 ਅਕਤੂਬਰ: ਭਾਰਤ ਦਾ ਪਹਿਲਾ ਟੈਸਟ ਟਿਊਬ ਬੱਚਾ ਕਾਨੂੰਪ੍ਰਿਆ ਉਰਫ ਦੁਰਗਾ ਪੈਦਾ ਹੋਈ (1976)
4 ਅਕਤੂਬਰ: ਪੁਲਾੜ ਵਿੱਚ ਮਨੁੱਖ ਦੁਆਰਾ ਪਹਿਲਾ ਰਾਕਟ ਸਪੁਤਨਿਕ ਛੱਡਿਆ ਗਿਆ (1957)
7 ਅਕਤੂਬਰ: ਵਿਗਿਆਨੀ ਨੀਲਜ ਬੋਹਰ ਦਾ ਜਨਮ (1885)
10 ਅਕਤੂਬਰ: ਮਾਨਸਿਕ ਸਿਹਤ ਦਿਵਸ
14 ਅਕਤੂਬਰ: ਪਹਿਲੀ ਵਾਰ ਹਵਾਈ ਜਹਾਜ਼ ਆਵਾਜ ਤੋਂ ਤੇਜ ਰਫਤਾਰ ਨਾਲ ਉੱਡਿਆ (1947)
16 ਅਕਤੂਬਰ: ਵਿਗਿਆਨੀ ਹਰਗੋਬਿੰਦ ਖੁਰਾਨਾ ਨੇ ਨੋਬਲ ਇਨਾਮ ਹਾਸਲ ਕੀਤਾ (1968)
19 ਅਕਤੂਬਰ: ਭਾਰਤੀ ਮੂਲ ਦੇ ਨੋਬਲ ਇਨਾਮ ਵਿਗਿਆਨੀ ਐਸ. ਚੰਦਰਸ਼ੇਖਰ ਦਾ ਜਨਮ (1910)
21 ਅਕਤੂਬਰ: ਡਾਇਨਾਮਾਈਟ ਦੇ ਖ਼ੋਜੀ ਅਲਫਰੈਡ ਨੋਬਲ ਦਾ ਜਨਮ (1833)

**ਗ੍ਰਹਿਆਂ ਨੂੰ ਨਿਗਲ ਰਿਹਾ ਹੈ ਬਲੈਕ ਹੋਲ ਧਨੂ-ਏ**

ਧਰਤੀ ਤੋਂ 26000 ਪ੍ਰਕਾਸ਼ ਸਾਲ ਦੂਰ ਇੱਕ ਵਿਸ਼ਾਲ ਬਲੈਕ ਹੋਲ ਇੱਕ ਇੱਕ ਕਰਕੇ ਗ੍ਰਹਿਆਂ, ਤਾਰਿਆਂ ਅਤੇ ਪਿੰਡਾਂ ਨੂੰ ਨਿਗਲ ਰਿਹਾ ਹੈ। ਇਹ ਬਲੈਕ ਹੋਲ ਸਾਡੀ ਅਕਾਸ਼ ਗੰਗਾ ਦੇ ਕੇਂਦਰ ਵਿੱਚ ਹੈ। ਬ੍ਰਿਟੇਨ ਦੀ ਯੂਨੀਵਰਸਿਟੀ ਆਫ ਲਿਸੇਸਟਰ ਦੇ ਵਿਗਿਆਨਕਾਂ ਨੇ ਦਾਅਵਾ ਕੀਤਾ ਹੈ ਕਿ ਇਹ ਬਲੈਕ ਹੋਲ ਹਰ ਚੜ੍ਹਦੇ ਦਿਨ ਬ੍ਰਹਿਮੰਡ 'ਚ ਤੈਰਦੀਆਂ ਚੀਜਾਂ ਨੂੰ ਨਿਗਲਦਾ ਜਾ ਰਿਹਾ ਹੈ। ਇਸ ਬਲੈਕ ਹੋਲ ਨੂੰ ਸੈਜੀਟੇਰੀਅਸ-ਏ (ਧਨੂ-ਏ) ਨਾਮ ਦਿੱਤਾ ਗਿਆ ਹੈ। ਡਾਕਟਰ ਕਾਸਟੀਟਿਸ ਜੁਬੋਵਾਸ ਦੇ ਮੁਤਾਬਿਕ ਧਨੂ-ਏ ਆਪਣੇ ਸਾਹਮਣੇ ਆਉਣ ਵਾਲੇ ਗੈਸ ਅਤੇ ਧੂੜ ਨਾਲ ਬਣੇ ਗ੍ਰਹਿਆਂ ਨੂੰ ਤੋੜ ਕੇ ਨਿਗਲ ਰਿਹਾ ਹੈ। ਇਸ ਦੌਰਾਨ ਐਕਸ-ਰੇ ਕਿਰਣਾਂ ਅਤੇ ਇਨਫਰਾਰੈੱਡ ਵਿਕਰਣ ਵੀ ਦਿਖਾਈ ਪੈ ਰਹੇ ਹਨ।

**ਕਰੋੜਾਂ ਸਾਲਾਂ ਤੋਂ ਸਮੁੰਦਰ ਦੇ ਅੰਦਰ ਜੰਮਦੀ ਬਰਫ਼**

ਅਟਾਂਰਕਟਿਕ ਦੀ ਬਰਫ਼ ਨੇ ਦੁਨੀਆਂ ਭਰ 'ਚ ਵਿਗਿਆਨੀਆਂ ਨੂੰ ਹੈਰਾਨ ਕਰ ਦਿੱਤਾ। ਹੈਰਾਨੀ ਦੀ ਗੱਲ ਇਹ ਕਿ ਅਟਾਂਰਕਟਿਕ ਦੀ ਜ਼ਿਆਦਾਤਰ ਬਰਫ਼ ਸਮੁੰਦਰ ਦੇ ਹੇਠਾਂ ਤੋਂ ਜੰਮਦੀ ਹੋਈ ਉਪਰਲੀ ਸਤ੍ਹਾ ਵੱਲ ਆਉਂਦੀ ਸੀ। ਹੁਣ ਤੱਕ ਇਹ ਮੰਨਿਆ ਜਾਂਦਾ ਰਿਹਾ ਕਿ ਬਰਫ਼ ਉੱਪਰ ਤੋਂ ਹੇਠਾਂ ਵੱਲ ਡਿੱਗਦੀ ਹੈ। ਕੋਲੰਬੀਆ ਯੂਨੀਵਰਸਿਟੀ ਦੇ ਵਿਗਿਆਨੀ ਰਾਬਿਨ ਬੇਲ ਦਾ ਕਹਿਣਾ ਕਿ ਬਰਫ਼ ਦੀ ਇੱਕ ਪਰਤ ਉੱਪਰ ਦੂਸਰੀ ਪਰਤ ਚੜਦੀ ਜਾਂਦੀ ਹੈ। ਬੇਲ ਅਤੇ ਉਸ ਦੀ ਟੀਮ ਅਟਾਂਰਕਟਿਕ ਦੇ ਇੱਕ ਵੱਡੇ ਬਰਫ਼ੀਲੇ ਹਿੱਸੇ ਦਾ ਅਧਿਐਨ ਕਰ ਰਹੀ ਹੈ। ਵਿਗਿਆਨੀਆਂ ਨੂੰ ਅਜਿਹੇ ਸਬੂਤ ਵੀ ਮਿਲੇ ਹਨ ਕਿ ਸਮੁੰਦਰ ਦੇ ਅੰਦਰ ਬਰਫ਼ੀਲੀਆਂ ਚਟਾਨਾਂ ਵੀ ਹੁੰਦੀਆਂ ਹਨ। ਬਰਫ਼ ਜੰਮਣ ਦੀ ਪ੍ਰਕ੍ਰਿਆ ਦੌਰਾਨ ਸਤ੍ਹਾ ਦਾ ਮੱਧ ਭਾਗ ਉੱਪਰ ਵੱਲ ਵਧਣ ਲੱਗਦਾ ਹੈ। ਅਧਿਐਨ ਤੋਂ ਪਤਾ ਚੱਲਿਆ ਕਿ 24 ਫੀਸਦੀ ਬਰਫ਼ ਸਮੁੰਦਰ ਦੇ ਅੰਦਰ ਹੀ ਜੰਮਦੀ ਹੈ। ਹੈਰਾਨ ਕਰਨ ਵਾਲੀ ਗੱਲ ਇਹ ਹੈ ਕਿ ਕਈ ਵਾਰ ਸਮੁੰਦਰ ਦੇ ਅੰਦਰ ਬਰਫ ਗਰਮੀ ਦੇ ਕਾਰਨ ਪਿਘਲਦੀ ਹੈ। ਪਰ ਦੁਬਾਰਾ ਫਿਰ ਜੰਮ ਜਾਂਦੀ ਹੈ। ਵਿਗਿਆਨੀਆਂ ਅਨੁਸਾਰ ਅਜਿਹਾ ਲਗਭਗ ਤਿੰਨ ਕਰੋੜ ਸਾਲਾਂ ਤੋਂ ਹੋ ਰਿਹਾ ਹੈ। ਪੂਰਬੀ ਅਟਾਂਰਕਟਿਕ ਦਾ ਇਲਾਕਾ 98 ਲੱਖ ਵਰਗ ਕਿਲੋਮੀਟਰ ਦਾ ਹੈ। ਖੇਤਰਫਲ ਦੇ ਲਿਹਾਜ ਨਾਲ ਇਹ ਤਕਰੀਬਨ ਅਮਰੀਕਾ ਦੇ ਬਰਾਬਰ ਹੈ। ਚੀਨੀ ਵਿਗਿਆਨਕ ਇੰਨ੍ਹਾਂ ਬਰਫੀਲੀਆਂ ਚਟਾਨਾਂ ਦੀ ਖੁਦਾਈ ਕਰਕੇ ਜਲਵਾਯੂ ਪਰਿਵਰਤਨ ਬਾਰੇ ਖੋਜ ਕਾਰਜ ਕਰ ਰਹੇ ਹਨ। ਉਹਨਾਂ ਦਾ ਕਹਿਣਾ ਹੈ ਕਿ ਪੂਰਬੀ ਅਟਾਂਰਕਟਿਕ ਵਿੱਚ 10 ਲੱਖ ਸਾਲ ਤੋਂ ਵੀ ਪੁਰਾਣੀ ਬਰਫ਼ ਜਮ੍ਹਾਂ ਹੈ।

**ਸਹੀ ਟਾਇਮ ਦੱਸਣ ਵਾਲੀ ਘੜੀ**

ਸਟਰੋਂਟੀਅਮ ਪ੍ਰਮਾਣੂ ਘੜੀ ਦੁਨੀਆਂ ਦੀ ਸਭ ਤੋਂ ਸਹੀ ਟਾਇਮ ਦੱਸਣ ਵਾਲੀ ਘੜੀ ਹੈ, ਜੋ ਕਿ ਜੀਲਾ ਇੰਸਟੀਚਿਊਟ ਆਫ਼ ਸਾਇੰਸ, ਕੋਲੋਰੇਡੋ (ਯੂ.ਐਸ.ਏ.) ਵਿੱਚ ਹੈ। ਇਹ ਬਿਨ੍ਹਾਂ ਸੈਕਿੰਡ ਦਾ ਅੰਸ਼ ਗਵਾਏ ਜਾਂ ਪ੍ਰਾਪਤ ਕੀਤੇ 200 ਬਿਲੀਅਨ ਸਾਲ ਤੱਕ ਸਹੀ ਟਾਇਮ ਦੱਸ ਸਕਦੀ ਹੈ।

**ਤੰਬਾਕੂ/ਸਿਗਰਟਾਂ ਦੇ ਧੂੰਏਂ ਨਾਲ ਮੌਤਾਂ**

ਵਿਸ਼ਵ ਸਿਹਤ ਸੰਸਥਾ ਨੇ ਆਪਣੇ ਤਾਜਾ ਕਰਵਾਏ ਖੋਜ ਕਾਰਜ ਵਿੱਚ ਇਹ ਤੱਥ ਸਾਹਮਣੇ ਲਿਆਂਦਾ ਕਿ ਤੰਬਾਕੂ/ਸਿਗਰਟਾਂ ਆਦਿ ਦੇ ਧੂੰਏਂ ਨਾਲ ਹਰ ਸਾਲ 6 ਲੱਖ ਤੋਂ ਜ਼ਿਆਦਾ ਮੌਤਾਂ ਹੁੰਦੀਆਂ ਹਨ। ਇੰਨ੍ਹਾਂ ਵਿੱਚ 1 ਲੱਖ 65 ਹਜ਼ਾਰ ਉਹ ਬੱਚੇ ਹੁੰਦੇ ਹਨ, ਜਿੰਨ੍ਹਾਂ ਦੀ ਉਮਰ 5 ਸਾਲ ਤੋਂ ਘੱਟ ਹੁੰਦੀ ਹੈ। ਇਹ ਅੰਕੜੇ 192 ਦੇਸ਼ਾਂ ਉੱਤੇ ਅਧਾਰਿਤ ਹਨ। ਬੱਚਿਆਂ ਦੀਆਂ ਵਧੇਰੇ ਮੌਤਾਂ ਅਫਰੀਕਾ ਅਤੇ ਦੱਖਣੀ ਏਸ਼ੀਆ ਵਿੱਚ ਹੁੰਦੀਆਂ ਹਨ।

**ਖਗੋਲ ਵਿਗਿਆਨੀਆਂ ਨੇ ਸੌਰ ਮੰਡਲ ਉਤਪਤੀ ਦਾ ਖੋਲ੍ਹਿਆ ਰਾਜ਼ :**

ਖਗੋਲ ਵਿਗਿਆਨੀਆਂ ਨੇ ਬ੍ਰਹਿਮੰਡ ਦੀ ਰਚਨਾ ਨਾਲ ਸੰਬੰਧਤ ਸਦੀਆਂ ਪੁਰਾਣੀ ਪਹੇਲੀ ਨੂੰ ਸੁਲਝਾਉਣ ਦਾ ਦਾਅਵਾ ਕਰਦਿਆਂ ਕਿਹਾ ਕਿ ਉਨ੍ਹਾਂ ਉਲਕਾ ਪਿੰਡ ਵਿੱਚ ਛੋਟੇ-ਛੋਟੇ ਕਣ ਕੋਨਡੂਲੇਜ ਨੂੰ ਦੇਖਿਆ ਹੈ। ਇਹ ਉਲਕਾ ਪਿੰਡ ਸੌਰ ਮੰਡਲ ਦੀ ਉਤਪਤੀ ਵੇਲੇ ਬਣੇ ਸਨ। ਕੋਨਡੂਲੇਜ ਉਲਕਾ ਪਿੰਡ ਵਿੱਚ ਪਾਏ ਜਾਣ ਵਾਲੇ ਪਿਘਲੇ ਪਦਾਰਥ ਨਾਲ ਬਣੇ ਜਿਹੜੇ ਗੋਲਾਕਾਰ ਕਣ ਹੁੰਦੇ ਹਨ, ਉਨ੍ਹਾਂ ਦੀ ਉਤਪਤੀ ਦਾ ਕਾਰਨ ਲੰਮੇ ਸਮੇਂ ਤੋਂ ਰਹੱਸ ਬਣਿਆ ਹੋਇਆ ਹੈ। ਇਹ ਕਣ ਵਿਆਸ ਵਿੱਚ ਲੱਗਭੱਗ ਇੱਕ ਮਿਲੀਲੀਟਰ ਹੁੰਦੇ ਹਨ। ਕੋਨਡੂਲੇਜ 1000 ਡਿਗਰੀ ਸੈਲਸੀਅਸ ਤੋਂ ਵੱਧ ਦੇ ਤਾਪਮਾਨ ਤੇ ਪਿਘਲੇ ਸਨ, ਜਦਕਿ ਉਨ੍ਹਾਂ ਦੇ ਆਲੇ ਦੁਆਲੇ ਪਾਏ ਜਾਣ ਵਾਲੇ ਸ਼ੀਤ ਪਦਾਰਥਾਂ ਨੇ ਸਿਰਫ ਕੁਝ 100 ਡਿਗਰੀ ਸੈਲਸੀਅਸ ਦਾ ਤਾਪਮਾਨ ਮਹਿਸੂਸ ਕੀਤਾ ਸੀ।

ਆਸਟਰੇਲੀਅਨ ਨੈਸ਼ਨਲ ਯੂਨੀਵਰਸਿਟੀ ਦੀ ਅਗਵਾਈ ਵਿੱਚ ਇੱਕ ਕੌਮਾਂਤਰੀ ਖੋਜਕਰਤਾ ਟੀਮ ਨੇ ਇਸ ਰਹੱਸ ਨੂੰ ਸੁਲਝਾਉਣ ਦਾ ਦਾਅਵਾ ਕਰਦਿਆਂ ਕਿਹਾ ਕਿ ਕੋਨਡੂਲੇਜ ਅਸਲ ਵਿੱਚ ਜ਼ਿਆਦਾ ਗਰਮੀ 'ਚ ਬਣੇ ਸਨ। ਖਾਸ ਕਰਕੇ ਜਦੋਂ ਉਨ੍ਹਾਂ ਦੇ ਆਲੇ ਦੁਆਲੇ ਦੀ ਉਲਕਾ ਸੰਰਚਨਾ ਠੰਢੀ ਹੋ ਰਹੀ ਸੀ। ਖੋਜਕਰਤਾ ਟੀਮ ਦੇ ਮੁਖੀ ਰੈਕਵੇਲ ਬਲਮੇਰਾਨ ਨੇ ਕਿਹਾ ਕਿ ਉਨ੍ਹਾਂ ਦਾ ਮੰਨਣਾ ਹੈ ਕਿ ਕੋਨਡੂਲੇਜ ਸੌਰ ਮੰਡਲ ਦੇ ਪਹਿਲੇ ਅਜਿਹੇ ਪਦਾਥ ਸਨ, ਜਿਹੜੇ ਪਿਘਲਣ ਲਈ ਤੈਅ ਤਾਪਮਾਨ ਤੇ ਪੁੱਜੇ ਸਨ, ਉਹ ਵੀ ਉਦੋਂ ਜਦੋਂ ਸ਼ੁਰੂਆਤੀ ਨੇਬਯੁਲਾ ਨਿਹਾਰਕ ਠੰਢੀ ਸੀ। ਉਨ੍ਹਾਂ ਦੀ ਖੋਜ ਵਿੱਚ ਕੋਨਡੂਲੇਜ ਨੂੰ ਇੱਕ ਅਜਿਹੇ ਅਕਾਰ ਵਿੱਚ ਦੇਖਿਆ ਗਿਆ ਅਤੇ ਠੰਢੇ ਪਦਾਰਥ ਦੇ ਨਾਲ ਉਨ੍ਹਾਂ ਦੇ ਮਿਲਣ ਅਤੇ ਸੰਗਠਿਤ ਹੋਣ ਬਾਰੇ ਵੀ ਦੱਸਿਆ ਗਿਆ ਹੈ।

**ਕਾਲੀ ਮਾਤਾ ਦੇ ਮੰਦਰ 'ਚੋਂ ਲੱਖਾਂ ਦੇ ਗਹਿਣੇ ਚੋਰੀ**

ਜੀਂਦ : ਇੱਥੇ ਸ਼ਹਿਰ ਵਿੱਚ ਚੋਰਾਂ ਨੇ ਸਥਾਨਕ ਕਾਲੀ ਮਾਤਾ ਮੰਦਿਰ ਵਿੱਚੋਂ ਲੱਖਾਂ ਰੁਪਏ ਦੇ ਗਹਿਣਿਆਂ ਦੀ ਚੋਰੀ ਕਰ ਲਈ। ਪ੍ਰਾਪਤ ਜਾਣਕਾਰੀ ਅਨੁਸਾਰ ਸ਼ਹਿਰ ਦੇ ਰਾਮ ਰਾਇ ਗੇਟ ਸਥਿਤ ਕਾਲੀ ਮਾਤਾ ਮੰਦਰ ਵਿੱਚੋਂ ਗੇਟ ਦਾ ਤਾਲਾ ਤੋੜ ਕੇ ਲੱਖਾਂ ਰੁਪਏ ਦੇ ਗਹਿਣੇ ਚੋਰੀ ਕਰਕੇ ਚੋਰ ਫਰਾਰ ਹੋ ਗਏ। ਮੰਦਰ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਨੇ ਦੱਸਿਆ ਕਿ ਮੰਦਰ ਵਿੱਚੋਂ ਤਿੰਨ ਲੱਖ ਰੁਪਏ ਦੇ ਸਮਾਨ ਦੀ ਚੋਰੀ ਕੀਤੀ ਗਈ ਹੈ। ਮੰਦਰ ਦੇ ਪੁਜਾਰੀ ਨੇ ਦੱਸਿਆ ਕਿ ਸਵੇਰੇ ਜਦੋਂ ਉਸ ਨੇ ਮੰਦਰ ਦਾ ਦਰਵਾਜ਼ਾ ਖੋਲ੍ਹਿਆ ਤਾਂ ਮਾਤਾ ਦੇ ਗਹਿਣੇ ਚਾਂਦੀ ਦਾ ਮੁਕਟ, 4 ਜੋੜੀ ਪੰਜੇਬਾਂ, ਕੜੇ, ਸੋਨੇ ਦੀਆਂ ਵਾਲੀਆਂ, ਨੱਥ, ਕੁੰਡਲ ਆਦਿ ਸਮਾਨ ਗਾਇਬ ਮਿਲਿਆ। ਪੁਲਿਸ ਨੇ ਸੂਚਨਾ ਮਿਲਣ ਤੇ ਘਟਨਾ ਸਥਾਨ ਦੀ ਜਾਂਚ ਕੀਤੀ ਅਤੇ ਚੋਰੀ ਦਾ ਕੇਸ ਦਰਜ ਕੀਤਾ।

ਪੰਜਾਬੀ ਟ੍ਰਿਬਿਊਨ (7-8-2012)

**ਦੋ ਪੁੱਤਰਾਂ ਦੀ ਬਲੀ ਦੇਣ ਵਾਲਾ ਜੋੜਾ ਗ੍ਰਿਫਤਾਰ**

ਉੜੀਸਾ ਦੇ ਮਯੂਰਭੰਜ ਜ਼ਿਲ੍ਹੇ ਦੀ ਪੁਲਿਸ ਨੇ ਆਪਣੇ ਦੋ ਮਾਸੂਮ ਪੁੱਤਰਾਂ ਦੀ ਬਲੀ ਦੇਣ ਵਾਲੇ ਅੰਧ-ਵਿਸ਼ਵਾਸ਼ੀ ਜੋੜੇ ਨੂੰ ਗ੍ਰਿਫਤਾਰ ਕੀਤਾ ਹੈ। ਇਸ ਘਟਨਾ ਨੂੰ ਅੰਜਾਮ ਦੇਣ ਵਿੱਚ ਸ਼ਾਮਿਲ 8 ਰਿਸ਼ਤੇਦਾਰਾਂ ਅਤੇ ਇਹ ਕਾਰਾ ਕਰਵਾਉਣ ਵਾਲੇ ਤਾਂਤਰਿਕ ਸਮੇਤ ਕੁੱਲ 11 ਲੋਕ ਗ੍ਰਿਫਤਾਰ ਕਰਕੇ ਜੇਲ੍ਹ ਭੇਜੇ ਗਏ ਹਨ। ਇਸ ਪਰਿਵਾਰ ਨੇ ਦੇਵੀ ਨੂੰ ਖੁਸ਼ ਕਰਨ ਲਈ ਤੇ ਅਮੀਰ ਬਣਨ ਲਈ ਆਪਣੇ 9 ਸਾਲਾਂ ਪੁੱਤਰ ਹਰੀਸ਼ ਚੰਦਰ ਤੇ 7 ਸਾਲਾ ਦੀਪਕ ਨੂੰ ਬਲੀ ਚੜ੍ਹਾ ਦਿੱਤਾ। ਪਦਮ ਲੋਚਨ ਗਹਨ ਨਾਂ ਦੇ ਪਿਤਾ ਤੇ ਉਸ ਦੀ 30 ਸਾਲਾ ਪਤਨੀ ਮਿਲਾਤੀ ਨੇ ਸਭ ਤੋਂ ਪਹਿਲਾਂ ਆਪਣੇ ਵੱਡੇ ਪੁੱਤਰ ਨੂੰ ਗਲਾ ਦਬਾ ਕੇ ਮਾਰਿਆ ਅਤੇ ਉਸ ਤੋਂ ਬਾਅਦ ਦੂਸਰੇ ਦਿਨ ਛੋਟੇ ਪੁੱਤਰ ਦੀ ਬਲੀ ਦੇ ਦਿੱਤੀ।

ਸਰਸ ਸਲਿਲ (ਅਗਸਤ 2012)

**ਧਨ ਦਾ ਜਨੂੰਨ-ਪੁੱਤਰੀਆਂ ਦਾ ਕੀਤਾ ਖ਼ੂਨ**

ਇੱਕ ਤਾਂਤਰਿਕ ਤੋਂ ਤੰਤਰ ਮੰਤਰ ਸਿੱਖਣ ਬਾਅਦ ਆਪਣੇ ਪਿੰਡ ਵਿਰਜੀਸ ਨਗਰ ਵਿਖੇ ਤੰਤਰ ਵਿਦਿਆ ਦੇ ਨਾਮ ਤੇ ਊਟਪਟਾਂਗ ਅਤੇ ਬੇਹੂਦੀਆਂ ਹਰਕਤਾਂ ਕਰਨ ਵਾਲੇ 50 ਸਾਲਾ ਮਗਨ ਬਾਰੇਲਾ ਨੇ ਅਮੀਰ ਬਨਣ ਦੇ ਜਨੂੰਨ 'ਚ ਸ਼ਨੀ ਮੱਸਿਆ ਵਾਲੇ ਦਿਨ ਆਪਣੀਆਂ ਪੰਜ ਮਾਸੂਮ ਪੁੱਤਰੀਆਂ ਦੀਆਂ ਗਰਦਨਾਂ ਵੱਢ ਕੇ ਉਹਨਾਂ ਦੀ ਧਨ ਪ੍ਰਾਪਤੀ ਲਈ ਬਲੀ ਦੇ ਦਿੱਤੀ। ਇੱਕ ਤਾਂਤਰਿਕ ਨੇ ਮਗਨ ਦੀਆਂ ਗੱਲਾਂ ਤੋਂ ਉਸਦੀ ਇੱਛਾ ਤਾੜਦੇ ਹੋਏ ਉਸਦੇ ਮਨ ਵਿੱਚ ਬੈਠੇ ਇਸ ਸ਼ੱਕ ਨੂੰ ਯਕੀਨ ਵਿੱਚ ਬਦਲ ਦਿੱਤਾ ਕਿ ਬਾਕਈ ਉਸ ਦੇ ਖੇਤ ਵਿੱਚ ਕਰੋੜਾਂ ਦਾ ਧਨ ਦੱਬਿਆ ਹੋਇਆ ਹੈ। ਪਰੰਤੂ ਉਸ ਨੂੰ ਕੱਢਣ ਲਈ ਤਿੰਨ ਕੁਆਰੀਆਂ ਲੜਕੀਆਂ ਦੀ ਬਲੀ ਦੇਣੀ ਪਵੇਗੀ। ਇਸ ਤਾਂਤਰਿਕ ਨੇ ਮਗਨ ਨੂੰ ਇਹ ਅਹਿਸਾਸ ਵੀ ਕਰਾਇਆ ਕਿ ਉਸ ਦੇ ਕੁਲ ਦੇਵਤਾ ਹਨੂੰਮਾਨ ਉਸ ਤੋਂ ਖੁਸ਼ ਹਨ ਅਤੇ ਛੇਤੀ ਹੀ ਉਸਦਾ ਰਾਜਯੋਗ ਫੈਲਣ ਵਾਲਾ ਹੈ। ਅਮੀਰ ਬਨਣ ਦੇ ਜਨੂੰਨ ਨਾਲ ਬੌਖਲਾਏ ਮਗਨ ਨੇ ਆਪਣੀਆਂ ਹੀ ਪੁੱਤਰੀਆਂ ਦੀ ਬਲੀ ਦੇਣ ਦਾ ਖਤਰਨਾਕ ਫੈਸਲਾ ਕਰ ਲਿਆ। ਇਸ ਦਿਨ ਉਸ ਨੇ ਡਟ ਕੇ ਸ਼ਰਾਬ ਪੀਤੀ ਅਤੇ ਆਪਣੀਆਂ ਪੰਜਾਂ ਪੁੱਤਰੀਆਂ 5 ਸਾਲਾਂ ਦੀ ਫੂਲ ਕੁੰਅਰ, 4 ਸਾਲਾ ਸਵਿਤਾ, 2 ਸਾਲਾ ਆਰਤੀ ਅਤੇ ਨੀਤਾ ਅਤੇ 10 ਮਹੀਨੇ ਦੀ ਨੀਤੂ ਦੇ ਗਲੇ ਲੱਕੜੀ ਦੇ ਪਟੜੇ ਉੱਤੇ ਰੱਖ ਕੇ ਇੱਕ ਤੋਂ ਬਾਅਦ ਇੱਕ ਕਰਕੇ ਵੱਢ ਦਿੱਤੇ। ਪੰਜਾਂ ਦੀ ਲਾਸ਼ ਉਸ ਨੇ ਇੱਕ ਉੱਪਰ ਇੱਕ ਰੱਖ ਕੇ ਢੇਰੀ ਬਣਾ ਦਿੱਤੀ ਸੀ। ਨਸ਼ੇ ਵਿੱਚ ਟੁੰਨ ਇਹ ਲਗਾਤਾਰ ਧਰਤੀ ਵਿੱਚ ਦਬੇ ਧਨ ਨੂੰ ਜਗਾਉਣ ਲਈ ਪੂਜਾ ਪਾਠ ਕਰਦਾ ਰਿਹਾ। ਉਸਨੂੰ ਪੂਰਾ ਭਰੋਸਾ ਸੀ ਕਿ ਕੰਨਿਆਵਾਂ ਦੀ ਬਲੀ ਤੋਂ ਬਾਅਦ ਪੈਸਾ ਉੱਪਰ ਆ ਜਾਵੇਗਾ ਜਦੋਂ ਧਨ ਬਾਹਰ ਨਾ ਆਇਆ ਤਾਂ ਉਸਨੇ ਆਪ ਨੂੰ ਦਰੱਖਤ ਨਾਲ ਲਟਕਾ ਕੇ ਫਾਂਸੀ ਲਗਾਉਣ ਦੀ ਕੋਸ਼ਿਸ ਕੀਤੀ। ਗੱਲ ਪੁਲਿਸ ਤੱਕ ਅੱਪੜੀ। ਜਦ ਤੱਕ ਪੁਲਿਸ ਉਸ ਨੂੰ ਗ੍ਰਿਫਤਾਰ ਕਰਨ ਲਈ ਪੁੱਜੀ, ਉਦੋਂ ਤੱਕ ਪੰਜ ਬੇਗੁਨਾਹ ਮਾਸੂਮ ਬੱਚੀਆਂ ਤੰਤਰ ਮੰਤਰ ਦੀ ਬਲੀ ਚੜ੍ਹ ਚੁੱਕੀਆਂ ਸਨ।

ਸਰਸ ਸਲਿਲ (ਅਨੁ. ਪਵਨ ਕੁਮਾਰ ਰੱਤੋ)

**ਤਾਂਤਰਿਕ ਵੱਲੋਂ ਗ੍ਰਹਿਆਂ ਦੀ ਸ਼ਾਤੀ ਦੀ ਆੜ ਵਿੱਚ ਮਾਨਸਿਕ ਤੌਰ ਤੇ ਪ੍ਰੇਸ਼ਾਨ ਔਰਤ ਨਾਲ ਬਲਾਤਕਾਰ**

ਕਲਕੱਤਾ : ਸਥਾਨਕ ਧੀਬਰ ਇਲਾਕੇ ਵਿੱਚ ਗੰਗਾਨਗਰ ਤੋਂ ਆ ਕੇ ਇੱਥੇ ਤੰਤਰ ਵਿੱਦਿਆ ਦਾ ਕੰਮ ਕਰ ਰਹੇ ਇੱਕ ਤਾਂਤਰਿਕ 'ਜੁਮਲਾ ਬਾਬਾ' ਨੇ ਇੱਕ 38 ਸਾਲਾ ਮਾਨਸਿਕ ਤੌਰ ਤੇ ਪ੍ਰੇਸ਼ਾਨ ਔਰਤ ਨੂੰ ਆਪਣੀ ਹਵਸ਼ ਦਾ ਸ਼ਿਕਾਰ ਬਣਾਇਆ ਹੈ। 'ਗੁਰੀ' ਨਾਂ ਦੀ ਇਹ ਔਰਤ ਪਰਿਵਾਰਕ ਝਗੜੇ ਦੇ ਚਲਦਿਆਂ ਕਾਫੀ ਸਮੇਂ ਤੋਂ ਮਾਨਸਿਕ ਤੌਰ ਤੇ ਪ੍ਰੇਸ਼ਾਨ ਚੱਲੀ ਆ ਰਹੀ ਹੈ।



# ਹਵਾ 'ਚ ਲਿਖੇ ਹਰਫ਼

ਬਾਲ ਕੇ ਦੀਵੇ ਤਲੀ 'ਤੇ ਘੱਟ ਕਰੋ ਕੁੱਝ 'ਨ੍ਹੇਰ ਨੂੰ
ਰਾਤ ਹੈ ਕਾਲੀ ਬੜੀ ਤੇ ਰੌਸ਼ਨੀ ਦੀ ਲੋੜ ਹੈ
**ਮਨਜੀਤ ਕੌਰ ਅੰਬਾਲਵੀ**
**094162-71625**

ਤਰਕ ਦਾ ਦੀਵਾ ਬਾਲ ਕੇ ਆਪਣੇ ਮਨ ਅੰਦਰ
ਆਪਣੇ ਮਨ ਦਾ ਦੂਰ ਹਨੇਰਾ ਕਰਨਾ ਸਿੱਖ
ਅਮਨ
98888-51855

ਹੰਸ ਦੇ ਵਾਂਗੂੰ ਲੰਬੀ ਤੂੰ ਪਰਵਾਜ਼ ਭਰ
ਤੋਤੇ ਵਾਂਗੂੰ ਪਿੰਜਰੇ ਵਿੱਚ ਨਾ ਵੜਨਾ ਸਿੱਖ
**ਕੁਲਵਿੰਦਰ ਨਾਗਰੀ**

ਲਿਖਦਿਆਂ ਮਾਸੂਮ ਅੱਖਰ ਸੋਚਿਆ ਨਾ ਸੀ ਕਦੇ
ਮੇਰੀਆਂ ਨਜ਼ਰਾਂ 'ਤੇ ਵੀ ਛਵ੍ਹੀਆਂ ਦੇ ਪਹਿਰੇ ਹੋਣਗੇ
**ਰਾਜਿੰਦਰ ਜੀਤ**

ਕਿਰਪਾ ਰੁਕ ਗਈ, ਬਾਬਾ ਨਿਰਮਲ ਤੋਂ, ਕਿਤੇ ਪਲੀਤ ਹੋ ਗਿਆ
ਚੁੱਕਿਆ ਮੀਡੀਆ ਨੇ ਸੀ ਸਿਰ ਉੱਤੇ, ਸੁੱਟਿਆ ਥੱਲੇ ਤਾਂ ਬਰਫ ਵਾਂਗ ਸੀਤ ਹੋ ਗਿਆ
**ਦਰਸ਼ਨ ਦਿਆਲਪੁਰਾ, 95308-27563**

ਵਗਦੀ ਰਹੇ ਤੇਜ਼ ਹਵਾ, ਅਸੀਂ ਤਾਂ ਦੀਪ ਜਗਾਵਾਂਗੇ
ਹਨੇਰੇ ਨਾਲ ਲੜਦੇ ਹੋਏ, ਚਾਨਣ ਨੂੰ ਜਿਤਾਵਾਂਗੇ
**ਗੁਰਦਿੱਤ ਸਿੰਘ ਸੇਖੋਂ**

ਕੋਈ ਸ਼ੇਖ ਬਣ ਗਯਾ, ਕੋਈ ਬਨ ਗਿਆ ਬ੍ਰਾਹਮਣ
ਹਰ ਸਖ਼ਸ ਆਦਮੀ ਥਾ, ਤੇਰੀ ਬੰਦਗੀ ਸੇ ਪਹਿਲੇ
**ਰਾਜੀਵ ਅਵਸਥੀ, 98153-17851**

ਨਾ ਕਲਸ਼ਾਂ ਦੇ ਜਲੌ ਵਿੱਚੋਂ ਤੇ ਨਾ ਮਦਰੱਸਿਆਂ ਵਿੱਚੋਂ
ਸਮੇਂ ਦੇ ਸੂਰਜਾਂ ਨੇ ਚਮਕਣਾ ਹੈ ਮੱਥਿਆਂ ਵਿੱਚੋਂ
**ਕਵਿੰਦਰ ਚਾਂਦ**

ਤੁਰ ਪਏ ਪਿੱਛੇ ਲੱਗ, ਉਹ ਮਜ਼ਬ ਦੇ ਰਾਖਿਆਂ ਦੇ
ਹਾਂ 'ਚ ਹਾਂ ਮਿਲਾਉਂਦੇ, ਕਦਮ 'ਚ ਕਦਮ ਧਰਦੇ
ਜਦ ਘਰਾਂ ਨੂੰ ਪਰਤੇ, ਝੋਲੀ 'ਚ,
ਆਪਣਿਆਂ ਦੀਆਂ ਲਾਸ਼ਾਂ ਲੈ ਕੇ ਆਏ
ਭੁਪਿੰਦਰ ਫੌਜੀ

ਐ ਤੂਫ਼ਾਨੋ ! ਨਾ ਮਨਾਓ ਜਿੱਤ ਦੀ ਐਨੀ ਖੁਸ਼ੀ,
ਹਰਿਆ ਹਾਂ, ਫਿਰ ਲੜਾਂਗਾ, ਮੈਂ ਅਜੇ ਮਰਿਆ ਨਹੀਂ
ਰਾਮ ਲਾਲ ਪ੍ਰੇਮੀ

ਹਰ ਪਿੰਡ, ਮੁਹੱਲੇ ਗਲੀ ਦੇ ਵਿੱਚ,
ਬਾਬਿਆਂ ਨੇ ਭੀੜ ਲਗਾਈ।
ਹਲਕੇ ਕੁੱਤੇ ਦੇ ਕੱਟਣ ਤੋਂ ਲੈ ਕੇ ਕੈਂਸਰ ਤੱਕ
ਦਿੰਦੇ ਫਿਰਨ ਦਵਾਈ।
ਮੋਟੇ ਪੈਸੇ ਲੁੱਟਣ ਮਗਰੋਂ ਕਹਿੰਦੇ,
ਅਸੀਂ ਹਾਂ ਕਰਦੇ ਸਭ ਦੀ ਭਲਾਈ।
'ਤਰਕਸ਼ੀਲਾਂ' ਨੇ ਨਕਦ ਇਨਾਮ ਵੀ ਰੱਖਿਆ
ਪਰ ਕੋਈ ਹੱਥ ਨਹੀਂ ਲਾਉਂਦਾ ਭਾਈ ।
**ਸਵਿੰਦਰ ਗਾਦੂ ਧੂਰੀ**

# ਮਨੋਰੋਗ ਮਾਹਿਰ ਦੀ ਕਲਮ ਤੋਂ

ਡਾ. ਬਲਵੰਤ ਸਿੱਧੂ

?

ਸੁਆਲ:– ਨਸ਼ਿਆਂ ਦਾ ਸੇਵਨ ਦਿਨੋ ਦਿਨ ਵੱਧ ਰਿਹਾ ਹੈ। ਨਸ਼ਿਆਂ ਦੀਆਂ ਕੀ ਕੀ ਕਿਸਮਾਂ ਹਨ 'ਤੇ ਉਹ ਕੀ ਅਸਰ ਕਰਦੇ ਹਨ? ਕੀ ਨਸ਼ਿਆਂ ਦਾ ਸੇਵਨ ਇੱਕ ਬੁਰੀ ਆਦਤ ਹੈ ? ਜਾਂ ਇਹ ਇੱਕ ਬਿਮਾਰੀ ਹੈ ਜਿਸ ਦਾ ਇਲਾਜ ਹੋਣਾ ਚਾਹੀਦਾ ਹੈ। ਨਸ਼ਿਆਂ ਦੇ ਕੀ ਕਾਰਣ ਹਨ? ਇਸ ਵਿਸ਼ੇ ਬਾਰੇ ਚਾਨਣਾ ਪਾਓ।



**ਜੁਆਬ**:- ਤੁਸੀਂ ਇੱਕ ਮੌਜੂਦਾ ਸਮੇਂ ਦੇ ਬਹੁਤ ਹੀ ਗੰਭੀਰ ਮਸਲੇ ਬਾਰੇ ਸੁਆਲ ਉਠਾਇਆ ਹੈ। ਸਾਰੇ ਦੇਸ਼ ਵਿੱਚ ਹੀ ਨਸ਼ਿਆਂ ਦੀ ਦਰ ਵਧ ਰਹੀ ਹੈ ਪਰ ਆਪਣੇ ਸੂਬੇ ਪੰਜਾਬ ਵਿੱਚ ਇਹ ਇੱਕ ਖਤਰਨਾਕ ਹੱਦ ਤੀਕ ਮਸਲਾ ਬਣ ਚੁੱਕਿਆ ਹੈ। ਇੱਥੋਂ ਤੱਕ ਕਿ ਕਈ ਲੋਕ ਇਹ ਆਖਦੇ ਹਨ ਕਿ ਪੰਜ-ਦਰਿਆਵਾਂ ਦੀ ਧਰਤੀ ਤੇ ਛੇਵਾਂ ਦਰਿਆ ਨਸ਼ਿਆਂ ਦਾ ਵਗਣਾ ਸ਼ੁਰੂ ਹੋ ਗਿਆ ਹੈ। ਜਨਤਕ ਦਬਾਅ ਕਾਰਣ ਪੰਜਾਬ ਸਰਕਾਰ ਇਸ ਮਸਲੇ ਨੂੰ ਬਹੁਤ ਹੀ ਗੰਭੀਰਤਾ ਨਾਲ ਲੈ ਰਹੀ ਹੈ। ਇਸ ਦੀ ਰੋਕ-ਥਾਮ ਦੀ ਦਿਸ਼ਾ ਵਿੱਚ ਬਹੁਤ ਸਾਰੇ ਕਦਮਾਂ ਵਿੱਚੋਂ ਇੱਕ ਕਦਮ ਸਰਕਾਰੀ ਹਸਪਤਾਲਾਂ ਵਿੱਚ ਨਸ਼ੇ ਛੁਡਾਉ ਜਾਂ ਨਸ਼ਾ ਮੁਕਤੀ ਕੇਂਦਰ ਸਥਾਪਤ ਕਰਨਾ ਹੈ। ਪੰਜਾਬ ਸਰਕਾਰ ਨੇ ਪੰਜਾਬ ਦੇ ਸਾਰੇ ਸਰਕਾਰੀ ਮੈਡੀਕਲ ਕਾਲਜਾਂ ਦੇ ਹਸਪਤਾਲਾਂ ਵਿੱਚ 50-50 ਬਿਸਤਰਿਆਂ ਦੇ ਨਸ਼ਾ ਮੁਕਤੀ ਕੇਂਦਰ ਸਥਾਪਿਤ ਕਰਨ ਦੀ ਯੋਜਨਾ ਬਣਾਈ ਹੈ ਜਿਨਾਂ ਤੇ ਪੰਜ ਪੰਜ ਕਰੋੜ ਰੁਪਏ ਹਰ ਇੱਕ ਕੇਂਦਰ ਦੇ ਲਈ ਉਪਲਭਦ ਕਰਾਏ ਗਏ ਹਨ। ਇਨ੍ਹਾਂ ਨਸ਼ਾ ਮੁਕਤੀ ਕੇਂਦਰਾਂ ਤੋਂ ਬਿਨਾਂ, ਪੰਜਾਬ ਦੇ ਹਰ ਇਕ ਜਿਲ੍ਹੇ ਵਿੱਚ ਸਿਵਲ ਹਸਪਤਾਲਾਂ ਵਿੱਚ ਦਸ ਦਸ ਬਿਸਤਰਿਆਂ ਦੇ ਨਸ਼ਾ ਮੁਕਤੀ ਕੇਂਦਰ ਜਲਦੀ ਹੀ ਸਥਾਪਿਤ ਕੀਤੇ ਜਾ ਰਹੇ ਹਨ। ਸਿਹਤ ਸਿਖਿਆ ਅਤੇ ਖੋਜ ਵਿਭਾਗ, ਅਤੇ ਸਿਹਤ ਅਤੇ ਪਰਿਵਾਰ ਭਲਾਈ ਵਿਭਾਗਾਂ ਨੂੰ ਇਨ੍ਹਾਂ ਨਸ਼ਾ ਮੁਕਤੀ ਕੇਂਦਰਾਂ ਦੀ ਸਥਾਪਨਾ ਲਈ ਫੰਡ ਅਲਾਟ ਹੋ ਚੁੱਕੇ ਹਨ। ਆਓ, ਹੁਣ ਆਪਾਂ ਨਸ਼ੇ ਬਾਰੇ ਵਿਸਥਾਰ ਨਾਲ ਗੱਲ ਕਰੀਏ।

**ਨਸ਼ਾ ਕੀ ਹੈ?**:- ਬੇਸ਼ੱਕ ਨਸ਼ੇ ਦੀ ਪਰਿਭਾਸ਼ਾ ਬਾਰੇ ਦੁਨੀਆ ਦੇ ਮਾਹਿਰ ਇੱਕ ਮੱਤ ਨਹੀਂ ਹਨ, ਪਰ ਫਿਰ ਵੀ ਸਾਧਾਰਣ ਲਫਜ਼ਾਂ ਵਿੱਚ ਇਸ ਨੂੰ ਇਸ ਤਰ੍ਹਾਂ ਬਿਆਨ ਕੀਤਾ ਜਾ ਸਕਦਾ ਹੈ। "ਕੋਈ ਵੀ ਦੁਆਈ ਜਾਂ ਹੋਰ ਰਸਾਇਣ (ਕੈਮੀਕਲ),ਜਾਂ ਹੋਰ ਪਦਾਰਥ ਆਦਿ ਜਿਸ ਦੀ ਵਰਤੋਂ ਦਿਮਾਗ ਜਾਂ ਸ਼ਰੀਰ ਤੇ ਕੁਝ ਨਾ ਕੁਝ ਅਜਿਹਾ ਪ੍ਰਭਾਵ ਪਾਉਂਦੀ ਹੋਵੇ ਜਿਸ ਕਰਕੇ ਉਸ ਦੀ ਬਾਰ-ਬਾਰ ਦੁਰਵਰਤੋਂ ਕਰਨ ਦੀ ਲੋੜ ਭਾਸੇ ਨਸ਼ਾ ਅਖਵਾਉਂਦਾ ਹੈ।" ਨਸ਼ੇ ਮਨੁੱਖੀ ਸੋਚ, ਮਹਿਸੂਸ ਕਰਨ ਦੀ ਸ਼ਕਤੀ, ਮੂਡ ਅਤੇ ਵਿਵਹਾਰ ਤੇ ਅਸਰ ਕਰਦੇ ਹਨ।

ਸਾਰੇ ਨਸ਼ਿਆਂ ਦੇ ਕੁੱਝ ਗੁਣ ਸਾਂਝੇ ਹਨ।

ਇਨ੍ਹਾਂ ਨੂੰ ਬਾਰ ਬਾਰ ਲੈਣ ਦੀ ਲੋੜ ਭਾਸਦੀ ਹੈ।

ਬਾਰ ਬਾਰ ਵਰਤੋਂ ਨਾਲ ਇਹਨਾਂ ਦਾ ਅਸਰ ਘਟਣ ਲਗਦਾ ਹੈ।

ਪਹਿਲਾਂ ਵਰਗਾ ਨਸ਼ੀਲਾ ਅਸਰ ਲੈਣ ਲਈ ਇਹਨਾਂ ਦੀ ਮਾਤਰਾ ਵਧਾਉਣੀ ਪੈਂਦੀ ਹੈ।

ਇਹਨਾਂ ਤੇ ਨਿਰਭਰ ਹੋਣ ਤੋਂ ਬਾਅਦ ਜੇ ਨਸ਼ਾ ਨਾ ਮਿਲੇ ਤਾਂ ਤੋੜ ਲਗਦੀ ਹੈ।

ਕਿਸੇ ਵੀ ਨਸ਼ੇ ਤੇ ਨਿਰਭਰ ਹੋਏ ਇਨਸਾਨ ਦਾ ਧਿਆਨ ਹਰ ਵਕਤ ਨਸ਼ਾ ਹਾਸਿਲ ਕਰਨ ਵੱਲ ਹੀ ਰਹਿੰਦਾ ਹੈ।

ਨਸ਼ੇ ਇਨਸਾਨ ਦੇ ਕੰਮ ਕਾਜ, ਵਿਵਹਾਰ ਅਤੇ ਸਮਾਜੀ ਸੰਬੰਧਾਂ ਤੇ ਅਸਰ ਅੰਦਾਜ਼ ਹੁੰਦੇ ਹਨ।

ਨਸ਼ੇ ਮਨੁੱਖੀ ਸਿਹਤ ਤੇ ਮਾੜਾ ਅਸਰ ਪਾਉਂਦੇ ਹਨ।

ਬੇਸ਼ਕ ਜ਼ਿਆਦਾਤਰ ਨਸ਼ੀਲੇ ਪਦਾਰਥ ਗੈਰ-ਕਾਨੂੰਨੀ ਹੁੰਦੇ ਹਨ। ਪਰ ਇਹ ਨਸ਼ੀਲੇ ਪਦਾਰਥ ਕਾਨੂੰਨੀ ਅਤੇ ਗੈਰ ਕਾਨੂੰਨੀ ਦੋਵੇਂ ਹੀ ਹੋ ਸਕਦੇ ਹਨ।

**ਨਸ਼ੇ ਦੀਆਂ ਕਿਸਮਾਂ**:-- ਬੇਸ਼ੱਕ ਨਸ਼ੇ ਦੀਆਂ ਬਹੁਤ ਸਾਰੀਆਂ ਕਿਸਮਾਂ ਹਨ ਪਰ ਮੋਟੇ ਤੌਰ ਤੇ ਇਨ੍ਹਾਂ ਨੂੰ ਹੇਠ ਲਿਖੀਆਂ ਸ਼੍ਰੇਣੀਆਂ ਵਿੱਚ ਵੰਡਿਆ ਜਾ ਸਕਦਾ ਹੈ।

- ਸ਼ਰਾਬ ਜਾਂ ਅਲਕੋਹਲ
- ਅਫੀਮ ਅਤੇ ਸੰਬੰਧਿਤ ਪਦਾਰਥ
- ਭੰਗ ਅਤੇ ਸੰਬੰਧਿਤ ਪਦਾਰਥ
- ਤੰਬਾਕੂ ਅਤੇ ਸੰਬੰਧਿਤ ਪਦਾਰਥ
- ਨੀਂਦ ਅਤੇ ਹੋਰ ਨਸ਼ੇ ਵਾਲੀਆਂ ਗੋਲੀਆਂ
- ਕੋਕੇਨ

ਵਾਸ਼ਪੀਕਰਣ ਹੋਣ ਵਾਲੇ/ਉਡਣਸ਼ੀਲ ਪਦਾਰਥ (**volatile substances** )

ਉਤੇਜਨਾਤਮਿਕ ਪਦਾਰਥ (ਉਤੇਜਨਾ ਕਰਨ ਵਾਲੇ- **Stimulants**)

ਹੋਰ ਦੁਆਈਆਂ ਅਤੇ ਕੈਮੀਕਲ ਅਤੇ ਹੋਰ ਪਦਾਰਥ।

ਆਓ ਹੁਣ ਆਪਾਂ ਇਨ੍ਹਾਂ ਨਸ਼ੀਲੇ ਪਦਾਰਥਾਂ ਬਾਰੇ ਕੁਝ ਹੋਰ ਜਾਣਕਾਰੀ ਹਾਸ਼ਿਲ ਕਰੀਏ:-

**ਸ਼ਰਾਬ ਜਾਂ ਅਲਕੋਹਲ:-** ਇਸ ਸ਼੍ਰੇਣੀ ਦੇ ਮਾਦਕ, ਤਰਲ ਪਦਾਰਥ ਦੀ ਸ਼ਕਲ ਵਿੱਚ ਕਾਨੂੰਨੀ ਤੇ ਗੈਰ ਕਾਨੂੰਨੀ ਦੋਵੇਂ ਤੌਰ ਤੇ ਆਮ ਉਪਲਭਧ ਹਨ।ਇਸ ਸ਼੍ਰੇਣੀ ਦੇ ਸਾਰੇ ਨਸ਼ਿਆਂ ਦੀ ਬੁਨਿਆਦ ਈਥਾਇਲ-ਅਲਕੋਹਲ (**Ethyl-Alcohol**) ਹੈ। ਇਸ ਅਲਕੋਹਲ ਦੀ ਮਾਤਰਾ ਦੇ ਅਨੁਸਾਰ ਸ਼ਰਾਬ ਦੀਆਂ ਵੱਖ ਵੱਖ ਕਿਸਮਾਂ ਹਨ।ਉਦਾਹਰਣ ਦੇ ਤੌਰ ਤੇ ਗੈਰ-ਕਾਨੂੰਨੀ ਘਰ ਦੀ ਪਹਿਲੇ ਤੋੜ ਦੀ ਕੱਢੀ ਹੋਈ ਸ਼ਰਾਬ ਵਿੱਚ ਤਕਰੀਬਨ 95 ਫੀਸਦੀ ਅਲਕੋਹਲ ਹੁੰਦੀ ਹੈ।ਵਿਸਕੀ ਵਿੱਚ ਤਕਰੀਬਨ 45 ਫੀਸਦੀ; ਵਾਈਨ ਵਿੱਚ 12-15 ਫੀਸਦੀ ਅਤੇ ਬੀਅਰ ਵਿੱਚ 4 ਤੋਂ 6 ਫੀਸਦੀ ਅਲਕੋਹਲ ਦੀ ਮਾਤਰਾ ਹੁੰਦੀ ਹੈ। ਜ਼ਹਿਰੀਲੀ ਸ਼ਰਾਬ ਵਿੱਚ ਈਥਾਇਲ ਅਲਕੋਹਲ ਦੇ ਨਾਲ ਮੀਥਾਇਲ ਅਲਕੋਹਲ ਮਿਕਸ ਹੁੰਦੀ ਹੈ ਜਿਸ ਦੇ ਸੇਵਨ ਨਾਲ ਅੰਨ੍ਹਾ-ਪਣ ਅਤੇ ਮੌਤ ਹੋ ਸਕਦੀ ਹੈ। ਬਜ਼ਾਰ ਵਿੱਚ ਮਿਲਦੀ ਸਪਿਰਿਟ ਵਿੱਚ ਵੀ ਮੀਥਾਇਲ ਅਲਕੋਹਲ ਮਿਕਸ ਕੀਤੀ ਹੁੰਦੀ ਹੈ ਤਾਂ ਕਿ ਇਸ ਜ਼ਹਿਰੀਲੀ ਸਪਿਰਿਟ ਨੂੰ ਸ਼ਰਾਬ ਦੀ ਜਗ੍ਹਾ ਤੇ ਵਰਤਿਆ ਨਾ ਜਾ ਸਕੇ।

ਸ਼ਰਾਬ (ਅਲਕੋਹਲ) ਦਿਮਾਗ ਦੀ ਚੇਤਨਤਾ ਅਤੇ ਹੋਰ ਕਾਰਗੁਜ਼ਾਰੀ ਘਟਾਉਂਦੀ ਹੈ। ਇਹ ਵਿਅਕਤੀ ਨੂੰ ਆਪਣੀ ਸਮਰੱਥਾ ਤੋਂ ਵੱਧ ਸਮਰੱਥਾ ਅਤੇ ਤਾਕਤ ਹੋਣ ਦਾ ਭੁਲੇਖਾ ਪਾਉਂਦੀ ਹੈ। ਥੋੜ੍ਹੀ ਮਾਤਰਾ ਵਿੱਚ ਇਹ ਵਿਅਕਤੀ ਨੂੰ ਗਾਲੜੀ ਅਤੇ ਗਪੌੜੀ ਬਣਾਉਂਦੀ ਹੈ। ਸ਼ਰਾਬ ਨਾਲ ਵਿਅਕਤੀ ਦੀ ਸਮਝ, ਫੈਸਲੇ ਲੈਣ ਦੀ ਯੋਗਤਾ ਅਤੇ ਨਿਪੁੰਨਤਾ ਘਟਦੀ ਹੈ। ਇਹ ਹਰ ਕਿਸਮ ਦੇ ਹਾਦਸੇ ਹੋਣ ਦੀ ਦਰ ਨੂੰ ਵਧਾਉਂਦੀ ਹੈ। ਇਹ ਸ਼ਰੀਰ ਦੇ ਬਹੁਤ ਸਾਰੇ ਅੰਗਾਂ ਵਿਸ਼ੇਸ਼ ਤੌਰ ਤੇ ਜਿਗਰ (ਲਿਵਰ) ਤੇ ਬਹੁਤ ਹੀ ਬੁਰਾ ਅਸਰ ਪਾਉਂਦੀ ਹੈ, ਜਿਸ ਨਾਲ ਮੌਤ ਤੱਕ ਹੋਣ ਦਾ ਖਤਰਾ ਹੰਦਾ ਹੈ। ਦੁਨੀਆ ਭਰ ਵਿੱਚ ਮਨੁੱਖੀ ਸਿਹਤ ਸਮੱਸਿਆਵਾਂ ਅਤੇ ਹੋਰ ਕਾਨੂੰਨੀ ਸਮੱਸਿਆਵਾਂ ਪੈਦਾ ਕਰਨ ਵਿੱਚ ਸ਼ਰਾਬ ਦਾ ਬਹੁਤ ਵੱਡਾ ਹੱਥ ਹੈ।

**ਅਫੀਮ, ਭੁੱਕੀ ਸਮੈਕ ਅਤੇ ਹੋਰ ਸੰਬੰਧਿਤ ਨਸ਼ੇ :-** ਅਫੀਮ ਅਤੇ ਭੁੱਕੀ ਇਕ ਪੋਸਤ ਨਾਂ ਦੇ ਬੂਟੇ (**Poppy Plant**) ਤੋਂ ਪ੍ਰਾਪਤ ਕੀਤੇ ਜਾਂਦੇ ਹਨ। ਦੁਨੀਆਂ ਵਿੱਚ ਇਸਦੀ ਸਭ ਤੋਂ ਵੱਧ ਪੈਦਾਵਾਰ ਅਫਗਾਨਿਸਤਾਨ ਦੇਸ਼ ਵਿੱਚ ਹੁੰਦੀ ਹੈ। ਇਸੇ ਕਰਕੇ ਅਫੀਮ ਅਤੇ ਇਸ ਨਾਲ ਸੰਬੰਧਿਤ ਨਸ਼ਿਆਂ ਨੂੰ ਦੁਨੀਆ ਵਿੱਚ ਸਭ ਤੋਂ ਵੱਧ ਬਣਾਉਣ ਵਾਲਾ ਅਤੇ ਸਪਲਾਈ ਕਰਨ ਵਾਲਾ ਦੇਸ਼ ਅਫਗਾਨਿਸਤਾਨ ਹੀ ਹੈ। ਪਹਿਲਾਂ ਅਫਗਾਨਿਸਤਾਨ ਅਤੇ ਹੋਰ ਗੁਆਂਢੀ ਮੁਲਕ ਹਿੰਦੋਸਤਾਨ ਨੂੰ ਸਿਰਫ ਇਕ ਸਪਲਾਈ ਰੂਟ ਵਾਂਗ ਵਰਤਦੇ ਸੀ ਪਰ ਹੁਣ ਆਪਣਾ ਦੇਸ਼ ਅਤੇ ਖਾਸ ਤੌਰ ਤੇ ਪੰਜਾਬ ਇਨ੍ਹਾਂ ਨਸ਼ਿਆਂ ਦੀ ਵਰਤੋਂ ਅਤੇ ਖਪਤ ਕਰਨ ਵਾਲਾ ਸੂਬਾ ਬਣ ਰਿਹਾ ਹੈ, ਜਿਹੜੀ ਕਿ ਇਕ ਬਹੁਤ ਹੀ ਖਤਰਨਾਕ ਅਤੇ ਸਾਡੇ ਸਾਰਿਆਂ ਲਈ ਬਹੁਤ ਹੀ ਵੱਡੀ ਚਿੰਤਾ ਦਾ ਵਿਸ਼ਾ ਹੈ।

ਅਫੀਮ ਤੋਂ ਕੈਮੀਕਲੀ ਤਰੀਕਿਆਂ ਨਾਲ ਗੈਰ-ਕੁਦਰਤੀ ਨਸ਼ਾ "ਹੈਰੋਇਨ" (**Haroin** ) ਬਣਾਇਆ ਜਾਂਦਾ ਹੈ। ਇਹ ਚਿੱਟੇ ਰੰਗ ਦਾ ਪਾਊਡਰ ਹੁੰਦਾ ਹੈ।ਇਸ ਨੂੰ ਮਿਲਾਵਟ ਕਰਕੇ ਇੱਕ ਹਲਕੇ ਭੂਰੇ ਰੰਗ ਦੇ ਪਾਊਡਰ "ਸਮੈਕ" ਦੇ ਰੂਪ ਵਿੱਚ ਵੇਚਿਆ ਜਾਂਦਾ ਹੈ। ਇਸ ਨੂੰ ਬਰਾਊਨ-ਸ਼ੂਗਰ ਵੀ ਆਖਿਆ ਜਾਂਦਾ ਹੈ। ਇਸ ਨਸ਼ੇ ਨੂੰ ਕਿਸੇ ਅਲੁਮੀਨਿਅਮ ਦੇ ਪਤਰੇ ਤੇ ਰੱਖਕੇ ਥੱਲੇ ਤੋਂ ਮਾਚਿਸ ਦੀ ਤੀਲੀ ਬਾਲ ਕੇ ਗਰਮ ਕਰਕੇ, ਧੂੰਏਂ ਦੇ ਰੂਪ ਵਿੱਚ ਮੂੰਹ ਰਾਹੀਂ ਸਾਹ ਨਾਲ ਅੰਦਰ ਖਿੱਚਿਆ ਜਾਂਦਾ ਹੈ।ਕਈ ਲੋਕ ਹੈਰੋਇਨ ਨੂੰ ਘੋਲ ਕੇ ਟੀਕੇ ਦੇ ਰੂਪ ਵਿੱਚ ਲਗਾ ਲੈਂਦੇ ਹਨ। ਕਈ ਆਯੁਰਵੈਦਿਕ ਦੁਆਈਆਂ ਵਿੱਚ ਅਜੇ ਵੀ ਅਫੀਮ ਵਰਤੀ ਜਾਂਦੀ ਹੈ। ਉਦਾਹਰਣ ਦੇ ਤੌਰ ਤੇ "ਕਾਮਿਨੀ" ਨਾਂ ਦੀ ਦੁਆਈ ਵਿੱਚ। ਬਹੁਤ ਸਾਰੀਆਂ ਦਰਦ-ਨਿਵਾਰਕ ਦਵਾਈਆਂ ਜਾਂ ਹੋਰ ਦਵਾਈਆਂ ਦਾ ਅਸਰ ਵੀ ਅਫੀਮ ਵਰਗਾ ਹੁੰਦਾ ਹੈ। ਇਸੇ ਕਰਕੇ ਕਈ ਲੋਕ ਇੰਨ੍ਹਾਂ ਦਵਾਈਆਂ ਨੂੰ ਕੈਪਸੂਲਾਂ ਜਾਂ ਗੋਲੀਆਂ ਜਾਂ ਟੀਕਿਆਂ ਦੀ ਸ਼ਕਲ ਵਿੱਚ ਨਸ਼ਾ ਕਰਨ ਲਈ ਦੁਰ-ਵਰਤੋਂ ਕਰਦੇ ਹਨ। ਜਿਵੇਂ ਪਰੌਕਸੀਵਾਨ ਦੇ ਕੈਪਸੂਲ ਜਾਂ ਲੋਮੋਟਿਲ ਦੀਆਂ ਗੋਲੀਆਂ ਜਾਂ ਕਈ ਖੰਘ ਦੀਆਂ ਪੀਣ ਦੀਆਂ ਸ਼ੀਸ਼ੀਆਂ (ਕੋਰੈਕਸ ਆਦਿ), ਜਾਂ ਨਾਰਫੀਨ ਦੇ ਟੀਕੇ ਆਦਿ। ਇਹ ਦਵਾਈਆਂ ਮੈਡੀਕਲ ਨਿਗਰਾਨੀ ਹੇਠ ਲੋੜ ਪੈਣ ਤੇ ਕੁਝ ਸਮੇਂ ਲਈ

ਵਰਤਣ ਲਈ ਤਾਂ ਦਵਾਈਆਂ ਹਨ ਪਰ ਬਿਨ੍ਹਾਂ ਮੈਡੀਕਲ ਲੋੜ ਤੋਂ ਦੁਰਵਰਤੋਂ ਕਰਨ ਤੇ ਖਤਰਨਾਕ ਨਸ਼ੇ ਬਣ ਜਾਂਦੀਆਂ ਹਨ।

ਉਪਰੋਕਤ ਸ਼੍ਰੇਣੀ ਦੇ ਨਸ਼ੇ ਸ਼ਰੀਰਿਕ ਦਰਦ ਹਟਾਉਣ ਦੇ ਇਲਾਵਾ ਨਸ਼ੇ ਦਾ ਸਰੂਰ ਵੀ ਦਿੰਦੇ ਹਨ। ਆਮ ਪੇਂਡੂ ਲੋਕਾਂ ਵਿੱਚ ਇੱਕ ਬਹੁਤ ਗਲਤ ਧਾਰਣਾ ਹੈ ਕਿ ਅਧਰੰਗ ਅਤੇ ਕਈ ਹੋਰ ਰੋਗਾਂ ਵਿੱਚ ਅਫੀਮ ਦੇਣ ਨਾਲ ਫਾਇਦਾ ਹੁੰਦਾ ਹੈ। ਇਹ ਬਿਲਕੁਲ ਠੀਕ ਗੱਲ ਨਹੀਂ ਹੈ। ਅਫੀਮ ਅਤੇ ਸੰਬੰਧਿਤ ਨਸ਼ਿਆਂ ਵਿੱਚ ਅਜੇਹਾ ਕੋਈ ਗੁਣ ਨਹੀਂ ਹੈ।

**ਭੰਗ ਅਤੇ ਸੰਬੰਧਿਤ ਪਦਾਰਥ**:- ਆਪਣੇ ਵਿੱਚ ਸ਼ਾਇਦ ਹੀ ਕੋਈ ਵਿਰਲਾ ਵਿਅਕਤੀ ਹੋਵੇਗਾ ਜਿਸਨੇ ਕਦੇ ਭੰਗ ਦਾ ਬੂਟਾ ਨਹੀਂ ਵੇਖਿਆ। ਇਹ ਉੱਤਰੀ ਭਾਰਤ ਵਿੱਚ ਖਾਲੀ ਥਾਵਾਂ ਵਿੱਚ ਹੋਰ ਜੰਗਲੀ ਬੂਟਿਆਂ ਦੇ ਨਾਲ ਅਕਸਰ ਹੀ ਉੱਗਿਆ ਹੋਇਆ ਹੁੰਦਾ ਹੈ। ਇਸ ਸ਼੍ਰੇਣੀ ਵਿੱਚ ਚਾਰ ਚੀਜ਼ਾਂ ਆਉਂਦੀਆਂ ਹਨ-ਭੰਗ, ਗਾਂਜਾ, ਚਰਸ ਅਤੇ ਹਸ਼ੀਸ਼। ਭੰਗ ਦੇ ਬੂਟੇ ਦੇ ਪੱਤਿਆਂ ਨੂੰ "ਭੰਗ" ਆਖਿਆ ਜਾਂਦਾ ਹੈ। ਇਸ ਬੂਟੇ ਦੇ ਫੁੱਲਾਂ ਨੂੰ ਸੁਕਾ ਕੇ "ਗਾਂਜਾ" ਬਣ ਜਾਂਦਾ ਹੈ। ਇਸ ਬੂਟੇ ਦੇ ਉਤੇ ਪਾਏ ਜਾਣ ਵਾਲੇ ਗੂੰਦ ਨੁਮਾ ਪਦਾਰਥ (**Resin**) ਨੂੰ ਚਰਸ ਆਖਿਆ ਜਾਂਦਾ ਹੈ । ਇਸ ਬੂਟੇ ਤੋਂ ਕੈਮੀਕਲ ਤਰੀਕੇ ਨਾਲ "ਹਸ਼ੀਸ"ਬਣਾਈ ਜਾਂਦੀ ਹੈ। ਇਸ ਸਾਰੀ ਸ਼੍ਰੇਣੀ ਦੇ ਨਸ਼ੇ ਦਾ ਕਾਰਣ ਇਨ੍ਹਾਂ ਵਿੱਚ ਪਾਇਆ ਜਾਣ ਵਾਲਾ ਇੱਕ ਕੁਦਰਤੀ ਕੈਮੀਕਲ ਹੈ ਜਿਸਦਾ ਨਾਂ **THC (Tetra-Hydro Cannabinol )** ਹੈ। ਭੰਗ ਦਾ ਨਸ਼ਾ ਵੱਖ ਵੱਖ ਵਿਅਕਤੀਆਂ ਤੇ ਵੱਖ ਵੱਖ ਤਰ੍ਹਾਂ ਦਾ ਅਸਰ ਦਿਖਾ ਸਕਦਾ ਹੈ। ਇਸਨੂੰ ਸਿਰਫ ਇੱਕ ਵਾਰ ਖਾਣ ਨਾਲ ਹੀ ਵਿਅਕਤੀ ਨੂੰ ਮਨੋਰੋਗ ਹੋ ਸਕਦਾ ਹੈ। ਜ਼ਿਆਦਾ ਲੰਬੇ ਸਮੇਂ ਇਸ ਦੇ ਸੇਵਨ ਨਾਲ ਮਨੁੱਖ ਕੰਮ-ਕਾਰ ਕਰਨ ਤੋਂ ਅਵਾਜ਼ਾਰ ਹੋ ਜਾਂਦਾ ਹੈ।

**ਤੰਬਾਕੂ**:- ਤੰਬਾਕੂ ਜਾਂ ਇਸ ਨਾਲ ਸੰਬੰਧਿਤ ਪਦਾਰਥ ਦੁਨੀਆਂ ਭਰ ਵਿੱਚ ਸਭ ਤੋਂ ਜ਼ਿਆਦਾ ਵਰਤੇ ਜਾਂਦੇ ਹਨ। ਇਸ ਦੀ ਵਰਤੋਂ ਦੇ ਬਹੁਤ ਸਾਰੇ ਤਰੀਕੇ ਹਨ ਜਿਵੇਂ ਕਿ ਧੂਮਰ-ਪਾਨ (**Smoking**), ਜਿਵੇਂ ਕਿ ਬੀੜੀ ਸਿਗਰਟ ਆਦਿ; ਮੂੰਹ ਵਿੱਚ ਰੱਖਕੇ ਵਰਤਣਾ ਜਾਂ ਖਾਣਾ, ਜਿਵੇਂ ਜ਼ਰਦਾ ਜਾਂ ਪਾਨ ਮਸਾਲਾ ਆਦਿ; ਸੁੰਘਣਾ ਜਾਂ ਨੱਕ ਰਾਹੀਂ ਲੈਣਾ ਜਿਵੇਂ ਨਸਵਾਰ ਆਦਿ। ਕੈਂਸਰ, ਦਿਲ ਦੀਆਂ ਬਿਮਾਰੀਆਂ ਤੇ ਹੋਰ ਰੋਗ ਪੈਦਾ ਕਰਨ ਵਿੱਚ ਤੰਮਾਕੂ ਦਾ ਬਹੁਤ ਵੱਡਾ ਹੱਥ ਹੈ।

**ਨੀਂਦ ਅਤੇ ਹੋਰ ਨਸ਼ੇ ਵਾਲੀਆਂ ਗੋਲੀਆਂ**:- ਇਹ ਬੁਨਿਆਦੀ ਤੌਰ ਤੇ ਦਵਾਈਆਂ ਹਨ, ਜਿਹੜੀਆਂ ਮੈਡੀਕਲ ਨਿਗਰਾਨੀ ਹੇਠ ਨੀਂਦ ਲਿਆਉਂਣ ਤੋਂ ਇਲਾਵਾ ਕਈ ਬਿਮਾਰੀਆਂ ਦਾ ਇਲਾਜ ਕਰਨ ਵਿੱਚ ਸਹਾਈ ਹੁੰਦੀਆਂ ਹਨ, ਪਰ ਇਨ੍ਹਾਂ ਦੀ ਦੁਰਵਰਤੋਂ ਇਨ੍ਹਾਂ ਨੂੰ ਇੱਕ ਨਸ਼ੇ ਦਾ ਰੂਪ ਦੇ ਦਿੰਦੀ ਹੈ।

**ਕੋਕੇਨ**:- ਇਹ ਨਸ਼ਾ ਕੋਕਾ ਨਾਂ ਦੇ ਪੌਦੇ ਦੇ ਪੱਤਿਆਂ (**Coca Leaf**) ਤੋਂ ਬਣਾਇਆ ਜਾਂਦਾ ਹੈ। ਇਹ ਚਿੱਟੇ ਰੰਗ ਦੇ ਪਾਊਡਰ ਵਰਗਾ ਦਿਸਦਾ ਹੈ। ਇਹ ਕਈ ਤਰੀਕਿਆਂ ਨਾਲ ਵਰਤਿਆ ਜਾਂਦਾ ਹੈ ਜਿਵੇਂ ਕਿ ਨੱਕ ਰਾਹੀਂ ਅੰਦਰ ਨੂੰ ਸੁੜ੍ਹਾਕਾ ਮਾਰਕੇ, ਮੂੰਹ ਰਾਹੀਂ ਜਾਂ ਨਾੜ ਵਿੱਚ ਟੀਕੇ ਰਾਹੀਂ ਆਦਿ । ਇਹ ਬਹੁਤ ਮਹਿੰਗਾ ਨਸ਼ਾ ਹੈ, ਇਸ ਨਾਲ ਇੱਕ ਦਮ ਸਰੂਰ ਅਤੇ ਨਸ਼ੇ ਦੀ ਭਾਵਨਾ ਆਉਂਦੀ ਹੈ। ਵੱਡੇ ਸ਼ਹਿਰਾਂ ਵਿੱਚ ਅਮੀਰਜ਼ਾਦੇ ਪਾਰਟੀਆਂ ਵਿੱਚ ਇਹ ਨਸ਼ਾ ਆਮ ਹੀ ਵਰਤਦੇ ਹਨ।

**ਵਾਸ਼ਪੀਕਰਣ ਹੋਣ ਵਾਲੇ/ਉਡਣਸ਼ੀਲ ਪਦਾਰਥ( volatile substances )**:- ਇਹ ਨਸ਼ੇ, ਸੁੰਘ ਕੇ ਜਾਂ ਸਾਹ ਨਾਲ ਅੰਦਰ ਖਿੱਚ ਕੇ ਵਰਤੇ ਜਾਂਦੇ ਹਨ। ਜਿਵੇਂ ਸਿਆਹੀ ਮਿਟਾਣ ਵਾਲਾ ਤਰਲ (**Ink-removing fluid** ), ਪੈਟਰੋਲ, ਜਾਂ ਹੋਰ ਘੋਲ-ਬਨਾਉਂਣ ਵਾਲੇ ਤਰਲ ਆਦਿ। ਇਹ ਹੋਰ ਨੁਕਸਾਨ ਕਰਨ ਦੇ ਨਾਲ ਜਿਗਰ ( ਲਿਵਰ) ਨੂੰ ਬਹੁਤ ਜਲਦੀ ਗਾਲਣ ਜਾਂ ਖਰਾਬ ਕਰਨ ਦੀ ਸ਼ਕਤੀ ਰਖਦੇ ਹਨ।

ਉਤੇਜਨਾਤਮਿਕ ਪਦਾਰਥ (ਉਤੇਜਨਾ ਕਰਨ ਵਾਲੇ-**Stimulants**):- ਇਹ ਉਹ ਨਸ਼ੇ ਹਨ ਜੋ ਦਿਮਾਗ ਨੂੰ ਇਕ ਦਮ ਉਤੇਜਿਤ ਕਰਦੇ ਹਨ ਅਤੇ ਸ਼ਰੀਰ ਵਿੱਚ ਤੇਜੀ ਲਿਆਉਂਦੇ ਹਨ। ਸਾਹ ਅਤੇ ਦਿਲ ਤੇਜ਼ ਚੱਲਣ ਲਗਦਾ ਹੈ ਅਤੇ ਬਲੱਡ ਪ੍ਰੈਸ਼ਰ ਵਧ ਜਾਂਦਾ ਹੈ। ਇਨ੍ਹਾਂ ਨਾਲ ਨੀਂਦ ਅਤੇ ਭੁੱਖ ਘਟ ਜਾਂਦੀ ਹੈ। ਅੱਤਵਾਦੀ ਸੰਗਠਨ ਇਹ ਨਸ਼ਾ ਅਕਸਰ ਵਰਤਦੇ ਹਨ।

**ਹੋਰ ਦਵਾਈਆਂ ਅਤੇ ਕੈਮੀਕਲ ਅਤੇ ਹੋਰ ਪਦਾਰਥ**:- ਉਪਰੋਕਤ ਨਸ਼ਿਆਂ ਤੋਂ ਇਲਾਵਾ ਹੋਰ ਬਹੁਤ ਸਾਰੀਆਂ ਦਵਾਈਆਂ ਜਾਂ ਹੋਰ ਕੈਮੀਕਲ ਵੀ ਨਸ਼ੇ ਵਾਂਗ ਦੁਰਵਰਤੋਂ ਵਿੱਚ ਲਿਆਂਦੇ ਜਾ ਰਹੇ ਹਨ।

**ਲੋਕ ਨਸ਼ੇ ਕਿਉਂ ਵਰਤਦੇ ਹਨ ? ਇਨ੍ਹਾਂ ਦੇ ਕਾਰਣ ਅਤੇ ਇਲਾਜ ਬਾਰੇ ਅਗਲੇ ਅੰਕ ਵਿੱਚ।**

# ਡਾਇਣ ਪ੍ਰਥਾ ਦਾ ਕਲੰਕ



**ਰਾਮ ਸਵਰਨ ਲੱਖੇਵਾਲੀ**

▼ਡਾਇਣ ਪ੍ਰਥਾ ਭਾਰਤ ਦੀ ਸੰਸਕ੍ਰਿਤੀ ਦੇ ਮੱਥੇ ਤੇ ਇੱਕ ਕਲੰਕ ਹੈ। ਇਹ ਇੱਕ ਸਮਾਜਕ ਬੁਰਾਈ ਹੈ ਜਿਹੜੀ ਔਰਤਾਂ ਤੋਂ ਜੀਣ ਦਾ ਹੱਕ ਖ਼ੋਹ ਕੇ ਉਨ੍ਹਾਂ ਨੂੰ ਮੰਦੇ ਹਾਲੀਂ ਜੀਣ ਲਈ ਮਜਬੂਰ ਕਰਦੀ ਹੈ। ਅਗਿਆਨਤਾ ਤੇ ਅਨਪੜ੍ਹਤਾ ਦਾ ਸ਼ਿਕਾਰ ਹੋਏ ਲੋਕ ਤਾਂਤਰਿਕਾਂ, ਬਾਬਿਆਂ ਤੇ ਹੋਰ ਸ਼ਾਤਰ ਲੋਕਾਂ ਦੇ ਪਿੱਛੇ ਲੱਗ ਕੇ ਇਸ ਬੁਰਾਈ ਨੂੰ ਬਲ ਬਖਸ਼ਦੇ ਹਨ। 'ਆਜ਼ਾਦੀ' ਦੇ ਛੇ ਦਹਾਕਿਆਂ ਬਾਅਦ ਵੀ ਜਦ ਰਾਜਨੇਤਾ ਦੇਸ਼ ਦੇ ਸਭਨਾਂ ਹਿੱਸਿਆਂ ਵਿੱਚ ਵਿਕਾਸ ਦਰ ਲਗਾਤਾਰ ਵਧਣ ਦੀਆਂ ਟਾਹਰਾਂ ਮਾਰਦੇ ਹਨ ਤਾਂ ਉਸੇ ਸਮੇਂ ਦੇਸ਼ ਦੇ 50 ਤੋਂ ਵੱਧ ਜਿਲ੍ਹਿਆਂ ਵਿੱਚ ਡਾਇਣ ਪ੍ਰਥਾ ਨਾਮੀ ਸਮਾਜਕ ਵਾਇਰਸ ਫ਼ੈਲਿਆ ਹੋਇਆ ਹੈ। ਰਾਸ਼ਟਰੀ ਮਹਿਲਾ ਆਯੋਗ ਦੇ ਅੰਕੜਿਆਂ ਅਨੁਸਾਰ ਸਮਾਜਕ ਚੇਤਨਾ ਦੇ ਬਾਵਜੂਦ ਇਹ ਪ੍ਰਥਾ ਦੇਸ਼ ਦੇ ਵੱਖ-ਵੱਖ ਪਛੜੇ ਇਲਾਕਿਆਂ ਵਿੱਚ ਅੱਜ ਵੀ ਫ਼ੈਲੀ ਹੋਈ ਹੈ। ਭਾਰਤ ਦੇ ਅੱਤ ਪਛੜੇ ਪਿੰਡਾਂ 'ਚ ਅਖ਼ੌਤੀ ਸਿਆਣੇ ਤੇ ਤਾਂਤਰਿਕ ਬੇਵੱਸ ਔਰਤਾਂ ਨੂੰ ਡਾਇਣ ਕਰਾਰ ਦੇ ਦਿੰਦੇ ਹਨ, ਜਿਸ ਵਿੱਚ ਆਪਣੀ ਅਗਿਆਨਤਾ ਤੇ ਕਿਸੇ ਨਾ ਕਿਸੇ ਰੂਪ 'ਚ ਸਵਾਰਥ ਦੇ ਚਲਦਿਆਂ ਪਿੰਡਾਂ ਦੇ ਮੋਹਤਬਰ ਤੇ ਰਿਸ਼ਤੇਦਾਰ ਵੀ ਸ਼ਾਮਲ ਹੋ ਜਾਂਦੇ ਹਨ। ਡਾਇਣ ਪ੍ਰਥਾ ਤਹਿਤ ਜ਼ਿੰਦਗੀ ਦਾ ਬੋਝ ਢੋਣ ਵਾਲੀਆਂ ਔਰਤਾਂ ਦੀ ਕਹਾਣੀ ਬਹੁਤ ਦਰਦਨਾਕ ਹੈ।

ਰਾਜਸਥਾਨ ਦੇ ਟੋਂਕ ਜਿਲ੍ਹੇ ਦੀ ਕਮਲਾ ਤਿੰਨ ਬੱਚਿਆਂ ਦੀ ਮਾਂ ਹੈ, ਜਿਸ ਨਾਲ ਪਤੀ ਨੇ ਸਾਰੀ ਉਮਰ ਸਾਥ ਨਿਭਾਉਣ ਦਾ ਵਾਅਦਾ ਕੀਤਾ ਸੀ ਪਰ ਇੱਕ ਦਿਨ ਉਸ ਨੇ ਕਮਲਾ ਨੂੰ ਡਾਇਣ ਕਰਾਰ ਦੇ ਦਿੱਤਾ। ਉਸ ਦੇ ਪਤੀ ਨੇ ਆਪਣੇ ਪਰਿਵਾਰ ਨਾਲ ਮਿਲ ਕੇ ਕਮਲਾ ਨੂੰ ਘਰੋਂ ਕੱਢਿਆ ਤੇ ਉਸ ਦੇ ਸਰੀਰ ਦੇ ਕੁਹਾੜੀ ਨਾਲ ਵਾਰ ਕੀਤੇ। ਜਖ਼ਮੀ ਹਾਲਤ ਵਿੱਚ ਉਹ ਪੁਲਿਸ ਕੋਲ ਮਦਦ ਲਈ ਗਈ ਪਰ ਉਸ ਦੀ ਕਿਸੇ ਨੇ ਨਾ ਸੁਣੀ। ਪਿੰਡ ਦੀ ਪੰਚਾਇਤ ਅਤੇ ਇਨਸਾਫ਼ ਦੇ ਕਿਸੇ ਹੋਰ ਮੰਦਰ ਨੇ ਉਸ ਦੇ ਹੱਕ 'ਚ ਹਾਅ ਦਾ ਨਾਅਰਾ ਵੀ ਨਹੀਂ ਮਾਰਿਆ। ਉਸ ਦੇ ਪਤੀ ਨੇ ਦੂਸਰੀ ਸ਼ਾਦੀ ਕਰ ਲਈ। ਇਸ ਘਟਨਾ ਤੋਂ 10 ਸਾਲ ਬਾਅਦ ਵੀ ਕਮਲਾ ਨੂੰ ਕੋਈ ਇਨਸਾਫ਼ ਨਹੀਂ ਮਿਲਿਆ। ਉਹ ਦਰ ਦਰ ਦੀਆਂ ਠੋਕਰਾਂ ਖਾਣ ਲਈ ਮਜਬੂਰ ਹੈ। ਉਹ ਜਿਸ ਦੇ ਵੀ ਦਰ ਤੇ ਸਹਾਇਤਾ ਲੈਣ ਗਈ, ਹਰ ਕਿਸੇ ਨੇ ਉਸ ਨੂੰ ਠੁਕਰਾ ਦਿੱਤਾ। ਹੋਰ ਤਾਂ ਹੋਰ ਉਸ ਇਲਾਕੇ 'ਚ ਕਮਲਾ ਨੂੰ ਕਿਸੇ ਨੇ ਰਹਿਣ ਲਈ ਮਕਾਨ ਵੀ ਕਿਰਾਏ ਤੇ ਨਹੀਂ ਦਿੱਤਾ। ਹੁਣ ਕਮਲਾ ਦਰ ਦਰ ਭਟਕਣ ਤੇ ਲਾਸ਼ ਬਣ ਕੇ ਜੀਣ ਲਈ ਮਜਬੂਰ ਹੈ।

ਹਿਮਾਚਲ ਪ੍ਰਦੇਸ਼ ਦੇ ਪਹਾੜੀ ਖ਼ੇਤਰ ਦੀ ਵਸਨੀਕ ਨਿਰਮਲਾ ਚੰਦੇਰ ਦੀ ਗਾਥਾ ਵੀ ਦਿਲ ਦਹਿਲਾਉਣ ਵਾਲੀ ਹੈ। ਉਸ ਦੀ ਸ਼ਾਦੀ ਹੋਈ ਤਾਂ ਕੁਝ ਸਮੇਂ ਬਾਅਦ ਉਸ ਦੇ ਪਤੀ ਦੀ ਮੌਤ ਹੋ ਗਈ। ਸਹੁਰਾ ਪਰਿਵਾਰ ਤੇ ਪਿੰਡ ਵਾਲਿਆਂ ਨੇ ਉਸ ਨੂੰ ਹੀ ਪਤੀ ਦੀ ਮੌਤ ਲਈ ਜ਼ਿੰਮੇਵਾਰ ਠਹਿਰਾ ਕੇ ਉਸ ਨੂੰ ਘਰੋਂ ਕੱਢ ਦਿੱਤਾ। ਉਹ ਆਪਣੇ ਮਾਪਿਆਂ ਕੋਲ ਆ ਗਈ ਪਰ ਲੋਕ ਉਸ ਤੋਂ ਦੂਰ ਰਹਿਣ ਲੱਗੇ। ਨਿਰਮਲਾ ਦਾ ਕਹਿਣਾ ਹੈ ਕਿ ਉਸ ਦੇ ਭਰਾ ਦੇ ਵਿਆਹ ਵੇਲੇ ਰਿਸ਼ਤੇਦਾਰਾਂ ਤੇ ਹੋਰ ਲੋਕਾਂ ਨੇ ਉਸ ਦਾ ਉੱਥੇ ਹੋਣਾ ਚੰਗਾ ਨਹੀਂ ਸਮਝਿਆ ਪਰ ਭਰਾਵਾਂ ਨੇ ਉਸ ਦੀ ਬਾਂਹ ਨਹੀਂ ਛੱਡੀ। ਜ਼ਿੰਦਗੀ 'ਚ ਇਹ ਦੁੱਖ ਸਹਿਣ ਉਪਰੰਤ ਵੀ ਹੁਣ ਨਿਰਮਲਾ ਹਿਮਾਚਲ ਵਿੱਚ ਡਾਇਣ, ਨਿਕਰਮੀਆਂ ਤੇ ਚੰਦਰੀਆਂ ਸਮਝੀਆਂ ਜਾਂਦੀਆਂ ਪੀੜਿਤ ਔਰਤਾਂ ਦੇ ਭਲੇ ਲਈ ਕੰਮ ਕਰਦੀ ਹੈ।

ਮਹਾਂਰਾਸ਼ਟਰ ਵਿੱਚ ਔਰਤਾਂ ਨੂੰ ਡਾਇਣ ਕਰਾਰ ਦੇਣ 'ਚ ਔਝੇ (ਅਖ਼ੌਤੀ ਬਾਬੇ) ਅਪਰਾਧੀਆਂ ਵਾਲਾ ਰੋਲ ਅਦਾ ਕਰਦੇ ਹਨ। ਸਮਾਜਕ ਕਾਰਜ ਕਰਤਾ ਵਿਨਾਇਕ ਤਾਵੜੇ ਅਨੁਸਾਰ ਆਦਿਵਾਸੀ ਇਲਾਕੇ 'ਚ ਇਹ ਪ੍ਰਥਾ ਬਹੁਤ ਪ੍ਰਚੱਲਿਤ ਹੈ। ਉਨ੍ਹਾਂ ਇਲਾਕਿਆਂ 'ਚ ਅਜਿਹੀਆ ਘਟਨਾਵਾਂ ਅਕਸਰ ਹੀ ਵੇਖਣ ਨੂੰ ਮਿਲਦੀਆਂ ਹਨ। ਪਿੰਡਾਂ ਦੇ ਔਝੇ, ਪਤੀ, ਸਹੁਰਾ ਪਰਿਵਾਰ ਤੇ ਹੋਰ ਮੋਹਤਬਰ ਔਰਤਾਂ ਨੂੰ ਡਾਇਣ ਕਰਾਰ ਦੇਣ ਦਾ ਅਪਰਾਧ ਕਰਦੇ ਹਨ। ਤਾਵੜੇ ਅਨੁਸਾਰ ਪਿੰਡਾਂ 'ਚ ਜਦ ਕੋਈ ਅਚਾਨਕ ਬਿਮਾਰ ਹੁੰਦਾ ਹੈ ਤਾਂ ਅਨਪੜ੍ਹਤਾ ਤੇ ਅਗਿਆਨਤਾ ਦੇ ਸ਼ਿਕਾਰ ਹੋਏ ਲੋਕ ਤਾਂਤਰਿਕਾਂ ਕੋਲ ਜਾਂਦੇ ਹਨ। ਤਾਂਤਰਿਕ ਮੰਤਰ ਪੜ੍ਹਨ ਦਾ ਨਾਟਕ ਕਰਕੇ ਬਿਮਾਰ ਮਰੀਜ਼ ਦੀ ਜ਼ਿੰਮੇਵਾਰੀ ਕਿਸੇ ਔਰਤ ਸਿਰ ਇਹ ਆਖ ਕੇ ਮੜ੍ਹ ਦਿੰਦਾ ਹੈ ਕਿ ਉਹ ਡਾਇਣ ਹੈ, ਉਸੇ ਨੇ ਹੀ ਇਸ ਨੂੰ ਕੁਝ ਕਰਵਾਇਆ ਹੈ, ਜਿਸ ਦਾ ਘਰ ਫ਼ਲਾਣੀ ਥਾਂ ਤੇ ਹੈ, ਘਰ ਵਿੱਚ ਅੰਬ ਦਾ ਦਰੱਖ਼ਤ ਹੈ ਤੇ ਉਹ ਏਨੇ ਬੱਚਿਆਂ ਦੀ ਮਾਂ ਹੈ। ਜਿਹੜੀ ਵੀ ਔਰਤ ਤਾਂਤਰਿਕ ਵੱਲੋਂ ਦੱਸੇ ਅਜਿਹੇ ਅਨੁਮਾਨ ਦੇ ਆਸਪਾਸ ਵੀ ਆ ਜਾਂਦੀ ਹੈ, ਉਸ ਦਾ ਜੀਣਾ ਦੁੱਭਰ ਹੋ ਜਾਂਦਾ ਹੈ। ਰਾਸ਼ਟਰੀ ਮਹਿਲਾ ਆਯੋਗ ਦੀ ਮੈਂਬਰ ਨਿਰਮਲਾ ਸਾਵੰਤ ਪ੍ਰਭਾਵਲਕਰ ਦਸਦੀ ਹੈ ਕਿ ਇਸ ਪ੍ਰਥਾ ਅਧੀਨ ਔਰਤਾਂ ਨੂੰ ਡਾਇਣ, ਡਕੈਤ, ਟੂਣੇਹਾਰ ਤੇ

ਮਨਹੂਸ ਆਦਿ ਨਾਂ ਦੇ ਕੇ ਘਰੋਂ ਕੱਢ ਦਿੱਤਾ ਜਾਂਦਾ ਹੈ। ਉਸ ਅਨੁਸਾਰ ਇਹ ਬੁਰਾਈ ਪੜ੍ਹੇ ਲਿਖੇ ਵਰਗ ਵਿੱਚ ਵੀ ਵੇਖਣ ਨੂੰ ਮਿਲਦੀ ਹੈ। ਜਦ ਕੋਈ ਔਰਤ ਅੱਗੇ ਆਉਣਾ ਲੋਚਦੀ ਹੈ ਜਾਂ ਰਾਜਨੀਤੀ ਵਿੱਚ ਦਖ਼ਲ ਦੇਣ ਲਗਦੀ ਹੈ ਤਾਂ ਉਸ ਦੇ ਵਿਰੋਧੀ ਇਹ ਦੂਰ ਪ੍ਰਚਾਰ ਕਰਦੇ ਹਨ ਕਿ ਉਹ ਜਿੱਥੇ ਵੀ ਜਾਏਗੀ, ਮਨਹੂਸ ਕੰਮ ਕਰੇਗੀ। ਜਿਸ ਕੰਮ ਨੂੰ ਵੀ ਹੱਥ ਲਾਏਗੀ, ਨੁਕਸਾਨ ਹੋ ਜਾਵੇਗਾ। ਅਜਿਹਾ ਪ੍ਰਚਾਰ ਕਰਕੇ ਉਸ ਨੂੰ ਜ਼ਲੀਲ ਕੀਤਾ ਜਾਂਦਾ ਹੈ।

ਬਿਹਾਰ, ਉੱਤਰ ਪ੍ਰਦੇਸ਼, ਉੜੀਸਾ, ਰਾਜਸਥਾਨ ਤੇ ਝਾਰਖੰਡ ਦੇ ਅੱਤ ਪਛੜੇ ਇਲਾਕਿਆਂ 'ਚ ਇਸ ਪ੍ਰਥਾ ਦਾ ਸ਼ਿਕਾਰ ਔਰਤਾਂ ਵੱਡੀ ਗਿਣਤੀ ਵਿੱਚ ਹਨ। ਨਿਰਮਲਾ ਸਾਵੰਤ ਅਨੁਸਾਰ 36 ਅਜਿਹੇ ਕੇਸ ਉਸਦੇ ਧਿਆਨ ਵਿੱਚ ਹਨ, ਜਿਨ੍ਹਾਂ ਵਿੱਚ ਔਰਤਾਂ ਨੂੰ ਡਾਇਣ ਕਰਾਰ ਦੇ ਕੇ ਉਨ੍ਹਾਂ ਤੇ ਜ਼ੁਲਮ ਕੀਤਾ ਗਿਆ ਪਰ ਕਿਸੇ ਵੀ ਕੇਸ ਵਿੱਚ ਪੁਲਿਸ ਪ੍ਰਸ਼ਾਸ਼ਨ ਨੇ ਉਨ੍ਹਾਂ ਦੀ ਕੋਈ ਮਦਦ ਨਹੀਂ ਕੀਤੀ। ਇਸ ਪ੍ਰਥਾ ਤੋਂ ਪੀੜਿਤ ਔਰਤਾਂ, ਮਾਨਸਿਕ ਔਰਤਾਂ ਇਸ ਕਦਰ ਟੁੱਟ ਚੁੱਕੀਆਂ ਹਨ ਕਿ ਉਨ੍ਹਾਂ 'ਚੋਂ ਜੀਣ ਦੀ ਇੱਛਾ ਖ਼ਤਮ ਹੋ ਰਹੀ ਹੈ। ਰਾਜਸਥਾਨ ਦੇ ਇਕੱਲੇ ਭੀਲਵਾੜਾ ਜਿਲ੍ਹੇ 'ਚ ਕੋਈ 11 ਸਥਾਨ ਅਜਿਹੇ ਹਨ ਜਿਹੜੇ ਔਰਤਾਂ ਦੇ ਸਰੀਰਾਂ 'ਚੋਂ ਡਾਇਣ ਕੱਢਣ ਲਈ ਵਰਤੇ ਜਾਂਦੇ ਹਨ। ਉਨ੍ਹਾਂ ਵਿੱਚ ਹਰ ਹਫ਼ਤੇ ਪੀੜਿਤ ਔਰਤਾਂ ਦੀਆਂ ਭੀੜਾਂ ਜੁੜਦੀਆਂ ਹਨ ਤੇ ਉਨ੍ਹਾਂ ਨਾਲ ਜ਼ਾਲਮਾਨਾ ਵਿਵਹਾਰ ਕੀਤਾ ਜਾਂਦਾ ਹੈ। ਦੱਖਣੀ ਰਾਜਸਥਾਨ ਦੇ ਇੱਕ ਪਿੰਡ ਦੀ ਵਿਧਵਾ ਦੀ ਗਾਥਾ ਬੇਇਨਸਾਫ਼ੀ ਨਾਲ ਵੀ ਜੁੜੀ ਹੋਈ ਹੈ। ਉਸ ਦੇ ਭਤੀਜੇ ਨੇ ਉਸ ਦੀ ਜ਼ਮੀਨ ਹੜੱਪਣ ਲਈ ਪੰਚਾਇਤ ਦੇ ਮੋਹਤਬਰਾਂ ਨਾਲ ਮਿਲ ਕੇ ਪਹਿਲਾਂ ਉਸ ਨੂੰ ਡਾਇਣ ਕਰਾਰ ਦਿਵਾਇਆ ਤੇ ਫਿਰ ਮਰੀ ਹੋਈ ਐਲਾਨ ਕਰਵਾ ਕੇ ਉਸ ਦੀ ਪੈਨਸ਼ਨ ਵੀ ਬੰਦ ਕਰਵਾ ਦਿੱਤੀ। ਉਹ ਹੁਣ ਲੁਕ ਛਿਪ ਕੇ ਜੀਣ ਲਈ ਮਜਬੂਰ ਹੈ।

ਉੱਤਰ ਪ੍ਰਦੇਸ਼ ਦਾ ਸੋਨਭੱਦਰ ਜਿਲ੍ਹਾ ਗੌਂਡ ਆਦਿਵਾਸੀਆਂ ਦੀ ਬਹੁਤਾਤ ਵਾਲਾ ਇਲਾਕਾ ਹੈ, ਜਿੱਥੇ ਅਨੇਕਾਂ ਸਮਾਜਕ ਕੁਰੀਤੀਆਂ ਪ੍ਰਚੱਲਤ ਹਨ ਪਰ ਡਾਇਣ ਪ੍ਰਥਾ ਪ੍ਰਮੁੱਖ ਹੈ। ਔਰਤ ਦਿਵਸ ਵਾਲੇ ਮਹੀਨੇ ਵਿੱਚ ਪਹਿਵਾ ਤੇ ਜਮੁਨਾ ਨਾਮੀ ਦੋ ਔਰਤਾਂ ਨੂੰ ਪਿੰਡ ਵਾਸੀਆਂ ਨੇ ਡਾਇਣ ਤੇ ਭੂਤ ਆਖਦਿਆਂ ਕੁੱਟ ਮਾਰ ਕੀਤੀ ਤੇ ਫਿਰ ਉਨ੍ਹਾਂ ਦੇ ਜਖ਼ਮਾਂ ਤੇ ਮਿਰਚਾਂ ਛਿੜਕੀਆਂ। ਉਨ੍ਹਾਂ ਬੇਵੱਸ ਔਰਤਾਂ ਤੇ ਦੋਸ਼ ਇਹ ਲਗਾਇਆ ਗਿਆ ਕਿ ਉਨ੍ਹਾਂ ਨੇ ਹੀ ਉਨ੍ਹਾਂ ਦੇ ਬੱਚਿਆਂ ਤੇ ਜਾਦੂ ਟੂਣਾ ਕੀਤਾ ਹੈ। ਉਸ ਖ਼ੇਤਰ ਦੇ ਜਾਗਰੂਕ ਲੋਕਾਂ ਦਾ ਮੰਨਣਾ ਹੈ ਕਿ ਇਸ ਖ਼ੇਤਰ 'ਚ ਇਹ ਵਰਤਾਰਾ ਆਮ ਹੈ ਪਰ ਪ੍ਰਸ਼ਾਸ਼ਨ ਤੇ ਪੁਲਿਸ ਇਸ ਦਾ ਕੋਈ ਗੰਭੀਰ ਨੋਟਿਸ ਨਹੀਂ ਲੈਂਦੀ। ਅਗਿਆਨਤਾ ਦੇ ਇਸ ਗੇੜ ਵਿੱਚ ਝਾਰਖੰਡ ਵੀ ਪਿੱਛੇ ਨਹੀਂ। ਇਸ ਰਾਜ ਦੇ ਦੇਵਧਰ ਜਿਲ੍ਹੇ ਦੇ ਪਾਲਾਜੋਹੀ ਇਲਾਕੇ 'ਚ ਪਿੰਡ ਪੱਥਰ ਘਾਟੀ 'ਚ ਡਾਇਣ ਹੋਣ ਦੇ ਦੋਸ਼ 'ਚ ਪੰਜ ਔਰਤਾਂ ਨੂੰ ਨਾ ਸਿਰਫ਼ ਕੁੱਟਿਆ ਮਾਰਿਆ ਗਿਆ ਬਲਕਿ ਨਿਰਵਸਤਰ ਕਰਕੇ ਪਿੰਡ ਵਿੱਚ ਵੀ ਘੁਮਾਇਆ ਗਿਆ। ਇਹ ਸ਼ਰਮਨਾਕ ਕਾਰਾ ਕਿਸੇ ਅਖੌਤੀ ਬਾਬੇ ਦੇ ਕਹਿਣ ਤੇ ਕੀਤਾ ਗਿਆ, ਜਿਸ ਦਾ ਇਲਾਕੇ 'ਚ ਕਾਫ਼ੀ ਪ੍ਰਭਾਵ ਹੈ। ਪੁਲਿਸ ਦਾ ਕਹਿਣਾ ਹੈ ਕਿ ਇਸ ਪਿੰਡ ਦੀਆਂ ਹੀ ਪੰਜ ਔਰਤਾਂ ਤੇ ਕਿਸੇ ਸਾਹਿਬ ਦਾ 'ਸਾਇਆ' ਹੈ, ਜਦ ਉਹ ਸਾਇਆ ਆਪਣਾ ਪ੍ਰਭਾਵ ਵਿਖਾਉਂਦਾ ਹੈ ਤਾਂ ਉਹ ਔਰਤਾਂ ਦੇ ਡਾਇਣ ਹੋਣ ਦੀ ਨਿਸ਼ਾਨਦੇਹੀ ਕਰਦੀਆਂ ਹਨ। ਇਸ ਨਿਸ਼ਾਨਦੇਹੀ ਦੇ ਚਲਦਿਆਂ ਇੱਕ ਧਰਮ ਦੀਆਂ ਪੰਜ ਔਰਤਾਂ ਨੂੰ ਡਾਇਣ ਕਰਾਰ ਦਿੱਤਾ ਗਿਆ। ਲੋਕਾਂ ਨੇ ਉਨ੍ਹਾਂ ਨੂੰ ਘਰੋਂ ਕੱਢ ਕੇ ਨੇੜਲੇ ਮੈਦਾਨ 'ਚ ਲਿਆਂਦਾ ਤੇ ਕੁੱਟਮਾਰ ਕੀਤੀ। ਉਨ੍ਹਾਂ ਔਰਤਾਂ ਨੂੰ ਛੁਡਾਉਂਣ ਲਈ ਕੋਈ ਨਹੀਂ ਆਇਆ। ਜਦ ਪੁਲਿਸ ਆਈ ਤਾਂ ਭਾਣਾ ਵਾਪਰ ਚੁੱਕਾ ਸੀ।

ਦੇਸ਼ ਦੇ ਵੱਖ-ਵੱਖ ਖ਼ੇਤਰਾਂ 'ਚ ਔਰਤਾਂ ਨਾਲ ਵਾਪਰੀਆਂ ਇਹ ਦਰਦਨਾਕ ਘਟਨਾਵਾਂ ਕੇਵਲ ਉਹੋ ਹਨ ਜਿਹੜੀਆਂ ਕਿਸੇ ਨਾ ਕਿਸੇ ਰੂਪ 'ਚ ਜਾਗਦੀਆਂ ਕਲਮਾਂ ਰਾਹੀਂ ਪ੍ਰੈੱਸ 'ਚ ਆਈਆਂ ਤੇ ਪੁਲਿਸ ਪ੍ਰਸ਼ਾਸ਼ਨ ਕੋਲ ਇਨਸਾਫ਼ ਲੈਣ ਲਈ ਪਹੁੰਚੀਆਂ। ਉਨ੍ਹਾਂ ਘਟਨਾਵਾਂ ਦੀ ਗਿਣਤੀ ਤਾਂ ਪਤਾ ਨਹੀਂ ਕਿੰਨੀ ਕੁ ਹੋਵੇਗੀ ਜਿਹੜੀਆਂ ਸਥਾਨਕ ਲੋਕਾ ਤੋਂ ਇਲਾਵਾ ਪ੍ਰੈੱਸ ਜਾਂ ਮੀਡੀਆ ਰਾਹੀਂ ਲੋਕਾਂ ਦੇ ਧਿਆਨ ਵਿੱਚ ਹੀ ਨਹੀਂ ਆਉਂਦੀਆਂ। ਡਾਇਣ ਪ੍ਰਥਾ ਔਰਤਾਂ ਤੋਂ ਜੀਣ ਦਾ ਹੱਕ ਖੋਹਣ ਦੀ ਇੱਕ ਸਾਜਿਸ਼ ਕਹੀ ਜਾ ਸਕਦੀ ਹੈ, ਜਿਸ ਵਿੱਚ ਅਖੌਤੀ ਸਿਆਣੇ, ਤਾਂਤਰਿਕ, ਪਿੰਡਾਂ ਦੇ ਮੋਹਤਬਰ ਤੇ ਹੋਰ ਮੌਕਾਪ੍ਰਸਤ ਲੋਕ ਸ਼ਾਮਲ ਹੁੰਦੇ ਹਨ। ਹੈਰਾਨੀ ਤਾਂ ਇਸ ਗੱਲ ਦੀ ਹੈ ਕਿ ਕਿਸੇ ਔਰਤ ਨਾਲ ਅਜਿਹਾ ਵਰਤਾਰਾ ਵਾਪਰਨ ਤੇ ਸਮਾਜਕ ਦਬਾਅ ਦੇ ਚਲਦਿਆਂ ਉਨ੍ਹਾਂ ਦੇ ਪਰਿਵਾਰ ਮੈਂਬਰ ਵੀ ਪੀੜਿਤ ਔਰਤਾਂ ਨਾਲ ਖੜ੍ਹਨ ਤੋਂ ਗੁਰੇਜ਼ ਕਰਦੇ ਹਨ। ਇਸ ਪ੍ਰਥਾ ਦਾ ਖ਼ਾਤਮਾ ਸਮਾਜ ਦਾ ਭਲਾ ਚਾਹੁਣ ਵਾਲੇ, ਅੰਧ ਵਿਸ਼ਵਾਸਾਂ ਦਾ ਖ਼ਾਤਮਾ ਕਰਨ ਲਈ ਜੁਟੇ ਵਿਗਿਆਨੀਆਂ, ਤਰਕਸ਼ੀਲਾਂ, ਮਾਨਵਵਾਦੀਆਂ ਤੇ ਸਮਾਜ ਸੇਵਕਾਂ ਲਈ ਇੱਕ ਚੁਣੌਤੀ ਦੇ ਰੂਪ 'ਚ ਹੈ, ਜਿਸ ਨੂੰ ਔਰਤਾਂ ਦਾ ਜੀਣ ਦਾ ਹੱਕ ਬਹਾਲ ਕਰਨ ਤੇ ਅੰਧ ਵਿਸ਼ਵਾਸਾਂ ਦਾ ਧੰਦਾ ਕਰਨ ਵਾਲੇ ਤਾਂਤਰਿਕਾਂ ਨੂੰ ਸਬਕ ਸਿਖਾਉਣ ਲਈ ਸਵੀਕਾਰ ਕਰਨਾ ਲਾਜ਼ਮੀ ਹੈ।

# ਮੇਰੀ ਤਾਂ ਸੋਚ ਹੀ ਬਦਲ ਗਈ

ਹਰਵਿੰਦਰ ਹੁਸ਼ਿਆਰਪੁਰੀ



ਮੈਂ ਇੱਕ ਦਿਨ ਪੰਜਾਬੀ ਦੇ ਇੱਕ ਅਖ਼ਬਾਰ ਵਿੱਚ ਲੇਖਕ ਗੋਰਾ ਹੁਸ਼ਿਆਰਪੁਰੀ ਦੀ 'ਸੋਚ' ਨਾਂ ਦੀ ਕਵਿਤਾ ਪੜ੍ਹੀ।ਕਵਿਤਾ ਦੇ ਬੋਲ ਸਨ:

ਸਾਹਿਤਕ ਭੁੱਖ ਹਰ ਕਿਸੇ ਨੂੰ ਨਹੀਂ ਲੱਗਦੀ  
ਕਿਤਾਬਾਂ ਨਾਲ ਦੋਸਤੀ ਵਿਰਲਾ ਹੀ ਲਾਉਂਦਾ  
ਪ੍ਰਗਤੀਵਾਦੀ ਸੋਚ ਹਰ ਮੱਥੇ 'ਚ ਨਹੀਂ ਉੱਗਦੀ  
ਭੇਡਚਾਲ ਤੋਂ ਵੱਖ ਹੋ ਕੇ ਕੋਈ ਹੀ ਤੁਰਦੈ  
ਹਰ ਮੁਹੱਬਤ ਬਹਾਰਾਂ ਦੀ ਫਿਜ਼ਾ ਨਹੀਂ ਬਣਦੀ  
ਲੇਖਕਾਂ ਦੀ ਭੀੜ ਵਿੱਚ ਹਰ ਕਵਿਤਾ  
ਹਰ ਕਿਤਾਬ ਜੁਗਨੂੰ ਨਹੀਂ ਹੁੰਦੀ

ਕਵਿਤਾ ਪੜ੍ਹਨ ਤੋਂ ਬਾਅਦ ਜਦੋਂ ਮੈਨੂੰ ਪਤਾ ਲੱਗਿਆ ਕਿ ਇਹ ਲੇਖਕ ਤਾਂ ਮੇਰੇ ਪਿੰਡ ਹੁਸ਼ਿਆਰਪੁਰ ਦਾ ਹੀ ਹੈ ਜਿਹੜਾ ਕਿ ਚੰਡੀਗੜ੍ਹ ਨੇੜੇ ਸ਼ਿਵਾਲਿਕ ਪਹਾੜੀਆਂ ਦੀ ਗੋਦ ਵਿੱਚ ਵਸਿਆ ਹੋਇਆ ਹੈ। ਮੇਰੀ ਵੀ ਸਾਹਿਤ ਪੜ੍ਹਨ ਵਿਚ ਕਾਫੀ ਰੁਚੀ ਹੋਣ ਕਰਕੇ ਮੈਨੂੰ ਮੇਰੇ ਪਿੰਡ ਹੀ ਅਜਿਹੀ ਕਵਿਤਾ ਲਿਖਣ ਵਾਲਾ ਲੇਖਕ ਹੋਣ 'ਤੇ ਬਹੁਤ ਖੁਸ਼ੀ ਹੋਈ। ਮੈਂ ਜਲਦੀ ਹੀ ਆਪਣੇ ਹਾਣੀ ਉਸ ਨੌਜਵਾਨ ਲੇਖਕ ਨੂੰ ਮਿਲਿਆ ਅਤੇ ਫਿਰ ਅਸੀਂ ਕਿੰਨ੍ਹਾ ਚਿਰ ਸਾਹਿਤਕ ਗੱਲਾਂ ਕਰਦੇ ਰਹੇ।ਉਨ੍ਹਾਂ ਨੇ ਮੈਨੂੰ ਆਪਣੀਆ ਕੁੱਝ ਰਚਨਾਵਾਂ ਵੀ ਸੁਣਾਈਆਂ ਜਿਨ੍ਹਾਂ ਵਿੱਚ ਅਸਲ ਵਿੱਚ ਹੀ ਇਕ ਸਾਹਿਤਕ ਭੁੱਖ ਸੀ, ਇਕ ਵੱਖਰੀ ਸੋਚ , ਸਮੇਂ ਦੇ ਹਾਣ ਦੀ। ਮੈਨੂੰ ਸਿਰਫ ਦੋ ਘੰਟਿਆ ਦੀ ਸਾਹਿਤਕ ਮਿਲਣੀ ਵਿੱਚ ਪਤਾ ਚੱਲ ਗਿਆ ਸੀ ਕਿ ਵਾਕਿਆ ਹੀ ਲੇਖਕਾਂ ਦੀ ਭੀੜ ਵਿਚ ਹਰ ਕਵਿਤਾ, ਹਰ ਕਿਤਾਬ, 'ਜੁਗਨੂੰ' ਨਹੀਂ ਹੁੰਦੀ। ਜਿਉਂ-ਜਿਉਂ ਸਾਡੇ ਵਿਚਾਰ ਸਾਂਝੇ ਹੁੰਦੇ ਗਏ, ਮੇਰੀਆਂ ਸੋਚਾਂ ਦੇ ਦਰਵਾਜ਼ੇ ਖੁੱਲ੍ਹਦੇ ਗਏ।ਉਨ੍ਹਾਂ ਦੀ ਇੰਨੀ ਵਿਸ਼ਾਲ ਸੋਚ ਅੱਗੇ ਮੈਨੂੰ ਆਪਣੀ ਸੀਮਤ ਸੋਚ ਤੇ ਪਛਤਾਵਾ ਹੋ ਰਿਹਾ ਸੀ, ਜਦਕਿ ਮੈਂ ਚੰਡੀਗੜ੍ਹ ਲਾਇਬ੍ਰੇਰੀ ਦਾ ਸਥਾਈ ਮੈਂਬਰ ਸੀ।ਉਥੇ ਲਗਾਤਾਰ ਸਾਹਿਤਕ ਕਿਤਾਬਾਂ ਪੜ੍ਹ ਰਿਹਾ ਸੀ। ਫਿਰ ਇਕ ਦਿਨ ਉਨ੍ਹਾਂ ਨੇ ਮੈਨੂੰ ਕੈਨੇਡਾ 'ਚ ਛਪਦੇ ਇਕ ਪੰਜਾਬੀ ਅਖ਼ਬਾਰ 'ਤਰਕਸ਼ੀਲ ਟਾਇਮਜ਼' ਵਿਚ ਛਪਿਆ ਆਪਣਾ ਲੇਖ 'ਸਾਹਿਤ ਸਭਾਵਾਂ ਅਤੇ ਤਰਕਸ਼ੀਲਤਾ' ਪੜ੍ਹਨ ਨੂੰ ਦਿੱਤਾ ਜਿਸ ਨੂੰ ਪੜਨ ਤੋ ਬਾਅਦ ਮੈਨੂੰ ਪਤਾ ਲੱਗਿਆ ਕਿ ਅਸਲ ਸਾਹਿਤ ਕਿਹੜਾ ਹੁੰਦਾ ਹੈ।ਮੈਂ ਐਨਾਂ ਸਾਹਿਤ ਪੜ੍ਹਨ ਤੋ ਬਾਅਦ ਵੀ ਹਨੇਰੇ ਵਿਚ ਹੀ ਕਿਉਂ ਰਿਹਾ?

ਉਨ੍ਹਾਂ ਸਪੱਸ਼ਟ ਲਿਖ ਰੱਖਿਆ ਸੀ ਕਿ ਜਿਹੜਾ ਸਾਹਿਤ ਲੋਕਾਂ ਵਿਚ ਵਿਗਿਆਨਿਕ ਸੋਚ ਤੇ ਨਜ਼ਰੀਆ ਪੈਦਾ ਕਰ ਕੇ ਉਨ੍ਹਾਂ ਦਾ ਮਾਨਸਿਕ ਤੇ ਆਰਥਿਕ ਫਾਇਦਾ ਨਹੀਂ ਕਰਦਾ, ਉਸ ਨੂੰ ਸਾਹਿਤ ਨਹੀਂ ਕਿਹਾ ਜਾ ਸਕਦਾ। ਫਿਰ ਮੈਂ ਉਨਾਂ ਤੋਂ ਕਾਫੀ ਤਰਕਸ਼ੀਲ ਸਾਹਿਤ ਲੈ ਕੇ ਪੜ੍ਹਿਆ। ਮੈਂ ਆਪਣੀਆ ਹੀ ਸੋਚਾਂ ਤੇ ਵਿਚਾਰਾਂ ਵਿਚ ਸੋਚਦਾ ਰਹਿੰਦਾ ਕਿ ਇਕ ਨਾਸਤਿਕ ਵਿਅਕਤੀ ਕਿੰਨਾ ਮਨੁੱਖੀ ਕਦਰਾਂ ਕੀਮਤਾ ਨਾਲ ਭਰਿਆ ਪਿਆ ਤੇ ਨਾਲ ਹੀ ਰੁੱਖਾਂ, ਪੰਛੀਆਂ, ਨਦੀਆਂ, ਦਰਿਆਵਾਂ ਨੂੰ ਕਿੰਨਾਂ ਪਿਆਰ ਕਰਦਾ ਹੈ ਅਤੇ ਉਨਾਂ ਦੀ ਹੋਂਦ ਲਈ ਸੋਚਦਾ ਰਹਿੰਦਾ ਹੈ, ਜਦਕਿ ਧਾਰਮਿਕ ਸੋਚ ਵਾਲੇ ਲੋਕਾਂ ਵਿੱਚ ਅਜਿਹੀ ਸੋਚ ਕਿਉਂ ਨਹੀਂ ਪੈਦਾ ਹੁੰਦੀ? ਜੇ ਉਹ ਕੁੱਝ ਕਰਦੇ ਵੀ ਹਨ ਤਾਂ ਅਗਲੇ ਜਨਮਾਂ ਵਿੱਚ ਸੁੱਖ ਵੇਖਣ ਦੇ ਲਾਲਚ ਵੱਸ ਹੀ ਅਜਿਹਾ ਕਰਦੇ ਹਨ।ਆਖਰ ਮੇਰੇ ਵਿਚ ਗੋਰੇ ਵਰਗੀ ਸੋਚ ਪੈਦਾ ਹੋ ਗਈ। ਕਿਉਂਕਿ ਗੋਰਾ ਹੁਸ਼ਿਆਰਪੁਰੀ ਪਹਿਲਾਂ ਹੀ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਮੋਹਾਲੀ ਦਾ ਮੈਂਬਰ ਸੀ, ਉਸ ਦੀ ਪ੍ਰੇਰਨਾ ਸਦਕਾ ਮੈਂ ਤੇ ਪਿੰਡ ਦੇ ਕੁੱਝ ਹੋਰ ਸਾਥੀ ਵੀ ਤਰਕਸ਼ੀਲ ਸੁਸਾਇਟੀ ਦੇ ਮੈਂਬਰ ਬਣ ਗਏ। ਫਿਰ ਅਸੀ ਦੋਨਾਂ ਨੇ ਉਪਰਾਲਾ ਕਰ ਕੇ ਆਪਣੇ ਪਿੰਡ ਵਿਚ ਤਰਕਸ਼ੀਲ ਸਾਹਿਤ ਵਿਚਲੀ ਸੋਚ ਨਾਲ ਦਲਵੀਰ, ਜੱਸਾ, ਚਰਨਜੀਤ, ਪਰਮਿੰਦਰ, ਗੀਤਕਾਰ ਸੁਰਮੁੱਖ ਭੁੱਲਰ, ਕੁਲਵੰਤ ਬੰਟੀ ਆਦਿ ਦੇ ਸਹਿਯੋਗ ਨਾਲ 'ਸ਼ਹੀਦ ਭਗਤ ਸਿੰਘ ਵਿਚਾਰ ਮੰਚ' ਕਾਇਮ ਕੀਤਾ, ਜਿਸ ਦਾ ਉਦੇਸ਼ ਲੋਕਾਂ ਨੂੰ ਚੰਗੇ ਸਾਹਿਤ ਨਾਲ ਜੋੜਨਾ ਤੇ ਸੈਮੀਨਾਰਾਂ ਰਾਹੀਂ ਲੋਕਾਂ ਵਿੱਚ ਵਿਗਿਆਨਕ ਸੋਚ ਪੈਦਾ ਕਰਨੀ ਹੈ।ਸਾਡਾ ਇਹ ਸੁਪਨਾ ਅਜ਼ਾਈ ਨਹੀਂ ਗਿਆ।ਅਸੀਂ ਹੁਣ ਦੋ ਵਰ੍ਹਿਆਂ ਤੋਂ ਆਪਣੇ ਪਿੰਡ ਦੇ ਸਕੂਲ ਦੇ ਹੁਸ਼ਿਆਰ ਬੱਚਿਆਂ ਨੂੰ ਕਾਪੀਆਂ-ਪੈੱਨ ਜਾਂ ਹੋਰ ਲੋੜ ਦਾ ਸਾਮਾਨ ਦੇ ਕੇ ਸਨਮਾਨਿਤ ਕਰਦੇ ਹਾਂ। ਚਿੜੀਆਂ ਦੀ ਘੱਟ ਰਹੀ ਗਿਣਤੀ ਵਧਾਉਣ ਲਈ 20 ਮਾਰਚ ਨੂੰ ਆਲ੍ਹਣੇ ਟੰਗ ਕੇ 'ਵਿਸ਼ਵ ਚਿੜੀ ਦਿਵਸ' ਮਨਾਉਂਦੇ ਹਾਂ।ਇਕ ਵਾਰ ਅਸੀਂ ਆਪਣੇ ਪਿੰਡ ਦੇ ਵੀਹ ਕੁ ਲੋਕਾਂ ਦੇ ਘਰਾਂ ਵਿਚ ਰੁੱਖ ਵੀ ਲਾਏ।ਸਾਡੇ ਸਾਥੀ ਆਪਣੇ ਨਿੱਜੀ ਪ੍ਰੋਗਰਾਮ ਜਿਵੇਂ ਵਿਆਹ-ਸ਼ਾਦੀ ਅਤੇ ਬੱਚੀਆਂ ਦੇ ਜਨਮ ਦਿਨ ਵਗੈਰਾ 'ਤੇ ਤਰਕਸ਼ੀਲ ਪ੍ਰੋਗਰਾਮ ਕਰਵਾਉਂਦੇ ਹਨ ਜੋ ਪਿੰਡ ਵਿਚ ਇਕ ਮਿਸ਼ਾਲ ਬਣਦੇ ਹਨ।ਇਸ ਤੋਂ ਇਲਾਵਾ ਅਸੀਂ ਆਪਣੇ ਇਲਾਕੇ ਵਿਚ ਲੋਕਾਂ ਨੂੰ ਵਹਿਮਾਂ-ਭਰਮਾਂ ਤੋਂ ਮੁਕਤ ਕਰਨ ਲਈ ਤਰਕਸ਼ੀਲ ਪ੍ਰੋਗਰਾਮ ਵੀ ਕਰਵਾਉਂਦੇ ਰਹਿੰਦੇ ਹਨ।

ਅਸੀਂ ਸ਼ਹੀਦ ਭਗਤ ਸਿੰਘ ਦੀ ਸੋਚ ਦੇ ਸੱਚ-ਮੁੱਚ ਦੇ ਹਾਣੀ ਹਾਂ। ਉਨ੍ਹਾਂ ਨੇ ਆਪਣੀ ਜੇਲ੍ਹ ਡਾਇਰੀ ਵਿੱਚ ਇਕ ਜਗ੍ਹਾ ਲਿਖਿਆ ਹੈ ਕਿ ਜ਼ਿੰਦਗੀ ਕੋਈ ਇਕੱਲੇ ਸਾਹ ਲੈਣ ਦੇ ਨਾਂ ਨੂੰ ਹੀ ਨਹੀ ਕਿਹਾ ਜਾਂਦਾ, ਜ਼ਿੰਦਗੀ ਤਾਂ ਕੁੱਝ ਕਰ ਗੁਜ਼ਰਨ ਦੇ ਨਾਂ ਨੂੰ ਹੀ ਕਿਹਾ ਜਾਂਦਾ ਹੈ।

97812-47318

ਮਨੁੱਖੀ ਸਖਸ਼ੀਅਤ ਦਾ ਸੱਚ : 5

# ਕਿਸ਼ੋਰ ਅਵਸਥਾ : ਸਖਸ਼ੀਅਤ ਉਸਾਰੀ ਵਿੱਚ ਪੈ ਰਹੀ ਤਰੇੜ

ਡਾ. ਸ਼ਿਆਮ ਸੁੰਦਰ ਦੀਪਤੀ



ਮਨੁੱਖੀ ਸਖਸ਼ੀਅਤ ਦਾ ਸੱਚ ਸਾਡੇ ਸਮਾਜ ਵਿੱਚ, ਸਾਡੇ ਆਲੇ ਦੁਆਲੇ ਦੇ ਮਾਹੌਲ ਵਿੱਚ ਲੁਕਿਆ ਹੈ। ਸਖਸ਼ੀਅਤ ਉਸਾਰੀ ਦੀ ਬੁਨਿਆਦ ਹੈ-ਬਚਪਨ। ਬਚਪਨ ਵਿੱਚ ਪਾਏ ਪੂਰਨਿਆਂ ਤੇ ਹੀ ਕਿਸ਼ੋਰ ਅਵਸਥਾ ਦੇ ਪੜਾਅ ਦੇ ਅੱਖਰਾਂ ਨੂੰ ਉਲੀਕਿਆ-ਉਭਾਰਿਆ ਜਾ ਸਕਦਾ ਹੈ। ਇਹ ਅੱਖਰ ਕਿੰਨੇ ਸੁੱਚੇ ਅਤੇ ਖੁਸ਼ਖ਼ਤ ਹੋਣਗੇ, ਇਹ ਪੂਰਨੇ ਪਾਉਂਣ ਵਾਲਿਆਂ ਤੇ ਨਿਰਭਰ ਕਰਦਾ ਹੈ। ਇਨ੍ਹਾਂ ਪੜਾਵਾਂ ਦੀ ਖਾਸੀਅਤ ਬਾਰੇ ਆਪਾਂ ਜਾਨਿਆ ਹੈ ਇਸ ਵਿੱਚ ਤਰੇੜ ਕਿਵੇਂ ਪੈਂਦੀ ਹੈ ਤੇ ਕਿਉਂ ਇਸ ਤਰ੍ਹਾਂ ਵਾਪਰਦਾ ਹੈ।-ਇਸ ਲੇਖ ਰਾਹੀਂ ਸਮਝਦੇ ਹਾਂ।

ਮਨੁੱਖੀ ਜ਼ਿੰਦਗੀ ਵਿੱਚ, ਕਿਸ਼ੋਰ ਅਵਸਥਾ ਦੀ ਉਮਰ ਨੂੰ (10 ਤੋਂ 19 ਸਾਲ ਤੱਕ), ਜੇਕਰ ਸਭ ਤੋਂ ਵੱਡਾ ਤਬਦੀਲੀਆਂ ਦਾ ਪੜਾਅ ਕਹੀਏ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਇਸ ਦੌਰਾਨ ਸਰੀਰ ਦੇ ਹਰ ਇਕ ਅਹਿਮ ਪਹਿਲੂ ਤੋ, ਭਾਵ ਸਰੀਰਕ ਕੱਦ ਕਾਠ, ਸੈਕਸ ਦੀ ਕਾਰਜ ਪ੍ਰਣਾਲੀ, ਬੌਧਿਕ, ਮਾਨਸਿਕ, ਭਾਵਨਾਤਮਕ, ਤਬਦੀਲੀਆਂ ਹੋ ਰਹੀਆਂ ਹੁੰਦੀਆਂ ਹਨ।

ਇਸ ਪੜਾਅ ਤੇ ਹੋ ਰਹੀਆਂ ਇਨ੍ਹਾਂ ਤਬਦੀਲੀਆਂ ਨੂੰ ਸਮਝਣ ਲਈ ਭਾਵੇਂ ਆਪਾਂ ਇਨ੍ਹਾਂ ਨੂੰ ਵੱਖ ਵੱਖ ਸਿਰਲੇਖ ਦੇ ਰਹੇ ਹਾਂ, ਪਰ ਇਹ ਸਾਰੀਆਂ ਇੱਕੋ ਸਮੇਂ ਵਾਪਰ ਰਹੀਆਂ ਹੁੰਦੀਆਂ ਹਨ ਅਤੇ ਇਸ ਲਈ ਇੱਕ ਪੱਖ ਦੂਸਰੇ ਤੋਂ ਪ੍ਰਭਾਵਿਤ ਵੀ ਹੁੰਦਾ ਹੈ ਤੇ ਪ੍ਰਭਾਵਿਤ ਕਰਦਾ ਵੀ ਹੈ। ਦੂਸਰੀ ਗੱਲ ਕਿ ਬੱਚਾ, ਬਚਪਨ ਤੋਂ ਇਸ ਅਵਸਥਾ ਵਿੱਚ ਦਾਖਲ ਹੋ ਰਿਹਾ ਹੈ। ਇਕ ਭੋਲਾ, ਸਾਊ ਬੱਚਾ, ਜੋ ਕਿ ਇਨ੍ਹਾਂ ਸਾਰੀਆਂ ਤਬਦੀਲੀਆਂ ਅਤੇ ਇਨ੍ਹਾਂ ਪ੍ਰਭਾਵਾਂ ਤੋਂ ਅਣਜਾਣ ਹੁੰਦਾ ਹੈ, ਬੇਚੈਨ ਪਰੇਸ਼ਾਨ ਹੁੰਦਾ ਹੈ। ਤੀਸਰੀ ਗੱਲ ਜਿਨ੍ਹਾਂ ਨੇ ਸਮਝਾਉਣਾ-ਦੱਸਣਾ ਹੁੰਦਾ ਹੈ, ਉਨ੍ਹਾਂ ਕੋਲ ਜਾਂ ਤਾਂ ਸਮਾਂ ਨਹੀਂ ਹੈ ਜਾਂ ਫਿਰ ਉਹ ਖੁਦ ਇਨ੍ਹਾਂ ਤਬਦੀਲੀਆਂ ਦੀ ਕੁਦਰਤ ਤੋਂ ਅਨਜਾਣ ਹਨ।

ਜੇਕਰ ਕਿਸ਼ੋਰ ਅਵਸਥਾ ਦੇ ਇਸ ਪੜਾਅ ਨੂੰ ਵਿਵਹਾਰਕ ਪੱਖੋਂ ਜਾਨਣਾ ਹੋਵੇ ਤਾਂ ਕਹਿ ਸਕਦੇ ਹਾਂ ਕਿ ਇਹ ਉਮਰ ਹੈ - ਕਲਪਨਾਵਾਂ ਕਰਨ ਦੀ, ਸੁਪਨੇ ਦੇਖਣ ਦੀ, ਇਹ ਉਮਰ ਹੈ ਆਪਣੇ ਆਲੇ ਦੁਆਲੇ ਵਿਚ ਵਾਪਰਦੇ ਵਰਤਾਰਿਆਂ ਨੂੰ ਸਵਾਲੀਆ ਨਜ਼ਰੀਏ ਨਾਲ ਦੇਖਣ, ਘੋਖਣ ਸਮਝਣ ਦੀ। ਇਹ ਉਮਰ ਹੈ - ਚੰਗੇ ਆਦਰਸ਼, ਸਮਾਜ ਪ੍ਰਤੀ ਸਮਰਪਿਤ ਭਾਵਾਂ ਨੂੰ ਅਪਨਾਉਣ ਦੀ, ਇਹ ਉਮਰ ਹੈ ਕਿਸੇ ਵਿਰੋਧੀ ਸੈਕਸ ਪ੍ਰਤੀ ਖਿੱਚ ਦੀ ਅਤੇ ਉਸ ਦੀ ਦੋਸਤੀ ਦੀ। ਇਨ੍ਹਾਂ ਸਭ ਤੋਂ ਪ੍ਰਮੁੱਖ ਹੈ ਜਾਂ ਕਹੀਏ ਇਨ੍ਹਾਂ ਦੇ ਕੁਲ ਜੋੜ ਦਾ ਨਤੀਜਾ ਹੈ - ਆਪਣੀ ਇਕ ਵੱਖਰੀ ਪਛਾਣ ਕਾਇਮ ਕਰਨ ਦੀ।

ਇਸ ਸਖਸ਼ੀਅਤ ਉਸਾਰੀ ਵਿੱਚ ਜੇਕਰ ਤਰੇੜ ਪੈਣ ਦੀ ਪ੍ਰਮੁੱਖ ਸਥਿਤੀ ਨੂੰ ਉਲੀਕਣਾ ਹੋਵੇ ਤਾਂ ਉਹ ਉਦੋਂ ਪੈਦਾ ਹੁੰਦੀ ਹੈ ਜਦੋਂ ਬੱਚਾ ਆਪਣੇ ਕੁਦਰਤੀ ਵਿਕਾਸ ਵਿੱਚੋਂ ਲੰਘਦਾ ਹੋਇਆ, ਆਪਣੇ ਆਲੇ ਦੁਆਲੇ ਪ੍ਰਤੀ ਸਵਾਲ ਖੜੇ ਕਰਦਾ ਹੈ।

ਦਰਅਸਲ ਆਪਣੇ ਬਚਪਨ ਦੇ ਸਮੇਂ ਦੌਰਾਨ, ਬੱਚਾ ਜਦੋਂ ਬੋਲਣ ਲਗਦਾ ਹੈ ਤਾਂ ਉਹ ਆਪਣੇ ਆਲੇ ਦੁਆਲੇ ਦੀ ਹਰ ਚੀਜ ਬਾਰੇ ਪੁੱਛਦਾ ਹੈ, ਇਹ ਕੀ ਹੈ, ਉਹ ਕੀ ਹੈ? ਇਹ ਉਸ ਦੀ ਆਪਣੇ ਆਲੇ ਦੁਆਲੇ ਦੀ ਦੁਨੀਆਂ ਨੂੰ ਜਾਣਨ ਪ੍ਰਤੀ ਜਿਗਿਆਸਾ ਹੈ। ਹੁਣ ਜਦੋਂ ਬੱਚਾ ਕਿਸ਼ੋਰ ਅਵਸਥਾ ਵਿੱਚ ਦਾਖਿਲ ਹੁੰਦਾ ਹੈ ਤਾਂ ਉਸ ਦੇ ਬੌਧਿਕ ਵਿਕਾਸ ਤਹਿਤ ਇੱਕ ਨਵਾਂ ਗੁਣ ਜੁੜਦਾ ਹੈ ਕਿ ਹੁਣ ਉਹ ਸਿਰਫ ਜਾਣਕਾਰੀ ਦੀ ਸਤਹੀ ਹਾਲਤ ਤੋਂ ਹੀ ਸੰਤੁਸ਼ਟ ਨਹੀਂ ਹੁੰਦਾ। ਉਹ ਉਸ ਦੀ ਗਹਿਰਾਈ ਤੱਕ ਜਾਣ ਦਾ ਇੱਛੁਕ ਹੁੰਦਾ ਹੈ। ਉਹ ਹੁਣ ਵਿਚਾਰ ਚਰਚਾ, ਬਹਿਸ ਵੀ ਕਰਦਾ ਹੈ। ਜੇਕਰ ਉਸ ਨੂੰ ਮਾਂ ਪਿਉ ਜਾਂ ਅਧਿਆਪਕ ਦੇ ਜਵਾਬ ਤੋਂ ਸੰਤੁਸ਼ਟੀ ਨਾ ਮਿਲੇ ਤਾਂ ਉਹ ਉਸੇ ਤੇ ਵੀ ਸਵਾਲ ਖੜੇ ਕਰਦੇ ਹਾਂ।

ਉਦਾਹਰਣ ਵਜੋਂ, ਜਦੋਂ ਬੱਚਾ ਛੋਟਾ ਹੁੰਦਾ ਹੈ, ਉਸ ਨੂੰ ਕਹੋ ਕਿ 'ਅੱਜ ਗ੍ਰਹਿਣ ਲੱਗਿਆ ਹੈ, ਬਾਹਰ ਨਹੀਂ ਜਾਣਾ' ਤਾਂ ਉਹ ਅੰਦਰ ਬੈਠਾ ਰਹੇਗਾ। ਜੇਕਰ ਉਸ ਨੂੰ ਕਹੋ 'ਇਹ ਚੀਜ ਦਾਨ ਕਰ ਆ' ਉਹ ਕਰ ਆਵੇਗਾ। ਪਰ ਇਸ ਉਮਰ ਤੇ ਉਹ ਪੁੱਛੇਗਾ 'ਸੂਰਜ ਗ੍ਰਹਿਣ ਕਿਉਂ ਲਗਦਾ ਹੈ? ਕਿਵੇਂ ਲਗਦਾ ਹੈ? ਦਾਨ ਕਿਉਂ ਕਰਦੇ ਹਨ? ਬਾਹਰ ਕਿਉਂ ਨਹੀਂ ਨਿਕਲਦੇ? ਜੇਕਰ ਮਾਂ ਪਿਓ ਆਪਣੇ ਅਣਜਾਣ ਪੁਣੇ ਕਾਰਨ ਇਹ ਦੱਸ ਦੇਣ ਕਿ ਰਾਹੂ ਕੇਤੂ ਹੁੰਦੇ ਨੇ ਤੇ ਉਹ ਸੂਰਜ ਨੂੰ ਮੂੰਹ ਵਿੱਚ ਪਾ ਲੈਂਦੇ ਨੇ ਤਾਂ ਫਿਰ ਜਦੋਂ ਉਹ ਵਿਗਿਆਨ ਵਿਚ ਇਸ ਦੀ ਵਿਆਖਿਆ ਪੜ੍ਹੇਗਾ ਤਾਂ ਉਦੋਂ ਆ ਕੇ

ਸਵਾਲਕਰੇਗਾ।

ਇਸ ਉਮਰ ਦੀ ਸਹਿਜ ਪ੍ਰਵਿਰਤੀ, ਮਨੁੱਖ ਦੀ ਵਿਲੱਖਣਤਾ, ਜਿਸ ਸਦਕਾ ਉਸ ਨੇ ਸਾਰੀਆਂ ਬੁਲੰਦੀਆਂ ਨੂੰ ਛੋਹਿਆ ਹੈ, ਉਸ ਦੀ ਸਵਾਲ ਕਰਨ ਦੀ ਅਤੇ ਫਿਰ ਉਸ ਸਵਾਲ ਦਾ ਹੱਲ ਲੱਭਣ ਕਰਕੇ ਹੈ, ਅਸੀਂ ਇਸ ਨੂੰ ਉਸੇ ਸਹਿਜਤਾ ਨਾਲ ਵਿਕਸਿਤ ਕਰਨ ਦੀ ਬਜਾਏ ਸਗੋਂ ਦਬਾ ਦਿੰਦੇ ਹਾਂ।ਸਾਨੂੰ ਉਸ ਦੇ ਸੁਆਲਾਂ ਤੇ ਖਿਝ ਚੜ੍ਹਦੀ ਹੈ। ਸਾਨੂੰ ਉਹ ਬੇਮਤਲਬ ਦੀਆਂ ਮਾਰਦਾ ਲਗਦਾ ਹੈ।ਅਸੀਂ ਝਿੜਕ ਕੇ ਉਸ ਨੂੰ ਅੱਗੇ ਤੋਂ ਅਜਿਹਾ ਕਰਨ ਤੋਂ ਵਰਜਦੇ ਹਾਂ।

ਇਹ ਗੁਣ, ਉਸ ਦੀ ਪੜ੍ਹਾਈ ਜਾਂ ਵਿਗਿਆਨ ਦੇ ਨਿਯਮਾਂ ਨੂੰ ਸਮਝਣ ਤੱਕ ਹੀ ਮਹਿਦੂਦ ਨਹੀਂ ਹੁੰਦਾ। ਇਹ ਗੁਣ ਉਸ ਦੀ ਇਕ ਵਿਆਪਕ ਸਮਝ ਤੱਕ ਫੈਲਿਆ ਹੁੰਦਾ ਹੈ। ਉਹ ਇਸੇ ਤਰ੍ਹਾਂ ਹੀ ਸਮਾਜਿਕ ਵਰਤਾਰਿਆਂ, ਆਪਸੀ ਵਿਵਹਾਰ ਨੂੰ ਘੋਖਦਾ ਹੈ। ਹੁਣ ਉਹ ਸਵਾਲ ਕਰਦਾ ਹੈ ਕਿ ਤੁਸੀਂ ਸਮਝਾਉਂਦੇ-ਬੋਲਦੇ ਤਾਂ ਕੁਝ ਹੋਰ ਹੋ, ਪਰ ਕਰਦੇ ਕੁਝ ਹੋਰ।ਇਸ ਤਰ੍ਹਾਂ ਕਿਉਂ ?ਬਚਪਨ ਵਿੱਚ ਤੁਸੀਂ ਆਪਣੇ ਬੱਚੇ ਨੂੰ ਬਾਹਰ ਭੇਜ ਕੇ ਇਹ ਸੁਨੇਹਾ ਦੇ ਸਕਦੇ ਹੋ, 'ਪਾਪਾ ਘਰੇ ਨਹੀਂ ਹਨ।' ਪਰ ਇਸ ਉਮਰ ਤੇ ਉਹ ਸੋਚਦਾ ਹੈ, ਪੁੱਛਦਾ ਹੈ, 'ਪਾਪਾ ਤੁਸੀਂ ਇਸ ਤਰ੍ਹਾਂ ਝੂਠ ਕਿਉਂ ਬੋਲਿਆ ? ਇਸ ਤੋਂ ਅੱਗੇ ਜਵਾਬ ਸਵਾਲ ਦਾ ਸਿਲਸਿਲਾ ਸ਼ੁਰੂ ਹੋ ਸਕਦਾ ਹੈ। ਇਥੇ ਤੁਹਾਨੂੰ ਬੱਚਾ ਅਜੀਬ ਲਗਦਾ ਹੈ, ਬਾਗ਼ੀ ਲਗਦਾ ਹੈ, ਬੁਰੀ ਸੰਗਤ ਵਿੱਚ ਪਿਆ, ਕਹਿਣਾ ਨਾ ਮੰਨਣ ਵਾਲਾ, ਤੁਹਾਡੇ ਕਹੇ ਤੋਂ ਉਲਟ ਚਲਣ ਵਾਲਾ ਲਗਦਾ ਹੈ।

ਅਧਿਆਪਕ ਜਦੋਂ ਹਿਸਾਬ ਦਾ ਸਵਾਲ ਕੱਢਣ ਨੂੰ ਕਹਿੰਦਾ ਹੈ - ਇੱਕ ਮਕਾਨ ਉਸਾਰੀ ਵਿੱਚ ਪੁਰਸ਼ ਨੂੰ 200 ਰੁਪਏ, ਔਰਤ ਨੂੰ 150 ਅਤੇ ਬੱਚੇ ਨੂੰ 100 ਰੁਪਏ ਮਿਲਦੇ ਹਨ।ਪੰਜ ਪੁਰਸ਼, ਤਿੰਨ ਔਰਤਾਂ ਅਤੇ ਦੋ ਬੱਚਿਆਂ ਨੂੰ ਸ਼ਾਮੀਂ ਕੀ ਦਿਹਾੜੀ ਦਿੱਤੀ ਜਾਵੇਗੀ।ਬੱਚਾ ਇਸ ਸਮੱਸਿਆ ਨੂੰ ਹੱਲ ਕਰਨ ਤੋਂ ਪਹਿਲਾਂ ਪੁੱਛ ਸਕਦਾ ਹੈ - ਸਰ! ਔਰਤ ਦੀ ਦਿਹਾੜੀ ਘੱਟ ਕਿਉਂ? ਸਰ! ਸਮਾਜ ਵਿਗਿਆਨ ਦੇ ਅਧਿਆਪਕ ਕਹਿੰਦੇ ਹਨ ਕਿ ਬਾਲ ਮਜ਼ਦੂਰੀ ਗੈਰ ਕਾਨੂੰਨੀ ਹੈ, ਫਿਰ ਬੱਚਿਆਂ ਨੂੰ ਕੰਮ ਤੇ ਕਿਉਂ ਲਾਇਐ ?ਅਧਿਆਪਕ ਇਸ ਦਾ ਕੀ ਜਵਾਬ ਦੇਵੇਗਾ - ਸ਼ਜਾ, ਜਮਾਤ ਤੋਂ ਬਾਹਰ, ਚੁੱਪ ਕਰ ਕੇ ਸਵਾਲ ਕੱਢ!

ਸਥਿਤੀ ਘਰੇ ਹੈ ਜਾਂ ਸਕੂਲ ਵਿੱਚ ਜਾਂ ਸਵਾਲ ਦੇਸ਼ ਦੀ ਰਾਜਨੀਤਿਕ ਹਾਲਤ ਨੂੰ ਲੈ ਕੇ ਹੈ ਜਾਂ ਧਾਰਮਿਕ ਗੁਰੂਆਂ ਦੇ ਪ੍ਰਵਚਨਾਂ ਅਤੇ ਕੰਮ ਦੀ ਪ੍ਰਣਾਲੀ ਵਿੱਚ ਦੋਗਲਾਪਨ ਹੈ, ਕੀ ਇਸ ਕਿਸ਼ੋਰ ਵੱਲੋਂ ਉਠਾਏ ਗਏ ਸਵਾਲ ਗਲਤ ਹਨ।ਪਰ ਅਸੀਂ ਆਪਣੀ ਸਮਝ ਨੂੰ ਪਰਖਣ ਦੀ ਬਜਾਏ, ਇਸ ਸਥਿਤੀ ਦਾ ਜਵਾਬ ਬੱਚੇ ਦੇ ਸਕੂਲੀ, ਜਮਾਤੀ ਦੋਸਤਾਂ ਅਤੇ ਟੀ.ਵੀ. ਵਿੱਚ ਲੱਭਣ ਦੀ ਕੋਸ਼ਿਸ਼ ਕਰਦੇ ਹਾਂ।

ਮਾਂ ਪਿਉ ਦੇ ਵਿਵਹਾਰ ਤੋਂ, ਕਿਸ਼ੋਰ ਮਨ ਤੇ ਇਹ ਪਹਿਲੀ ਤਰੇੜ ਹੁੰਦੀ ਹੈ। ਦੂਸਰੀ ਤਰੇੜ ਦੀ ਬੁਨਿਆਦ ਵਿੱਚ ਵੀ ਮੂਲ ਪ੍ਰਵਿਰਤੀ ਇਹੀ ਹੈ।ਜਦੋਂ ਉਹ ਆਪਣੇ ਰਾਹਨੁਮਾ ਲੋਕਾਂ ਨੂੰ, ਮਾਤਾ ਪਿਤਾ, ਅਧਿਆਪਕਾਂ, ਧਾਰਮਿਕ ਗੁਰੂ, ਰਾਜਨੀਤਿਕ ਆਗੂਆਂ ਨੂੰ, ਜਿੰਨ੍ਹਾਂ ਤੋਂ ਉਸ ਨੇ ਇੱਕ ਚੰਗਾ ਇਨਸਾਨ ਬਣਨ ਦੇ ਗੁਰ ਸਿਖਣੇ ਹੁੰਦੇ ਹਨ, ਖੁਦ ਆਪਣੀ ਕਹਿਨੀ ਦੇ ਵਿਰੁੱਧ ਭੁਗਤਦੇ ਨੇ।ਬਚਪਨ ਵਿੱਚ ਮਾਂ-ਪਿਉ ਕਹਾਣੀਆਂ-ਕਿੱਸਿਆਂ ਰਾਹੀਂ, ਨਹੀਂ ਤਾਂ ਹਰ ਗੱਲ ਤੇ ਹੀ ਨਸੀਹਤਾਂ ਰਾਹੀਂ ਸਿਖਾਉਂਦੇ ਹਨ।ਮੇਹਨਤ ਕਰੋ।ਵੱਡਿਆਂ ਦੀ ਇੱਜ਼ਤ ਕਰੋ।ਈਮਾਨਦਾਰ ਬਣੋ।ਸਦਾ ਸੱਚ ਬੋਲੋ।ਫਿਰ ਸਕੂਲ ਵਿੱਚ ਇਨ੍ਹਾਂ ਨਾਲ ਜੁੜੀਆਂ ਕਹਾਣੀਆਂ, ਸਕੂਲ ਦੀਆਂ ਕੰਧਾਂ ਤੇ ਹਰ ਪਾਸੇ ਇਹੀ ਵਿਚਾਰ, ਮੁੱਖ ਨੋਟਿਸ ਬੋਰਡ ਤੇ, ਰੋਜ ਹੀ ਅਜਿਹੀ ਕੋਈ ਤੁੱਕ ਤੇ ਸਵੇਰੇ ਅਸੈਂਬਲੀ ਵਿੱਚ ਨੈਤਿਕ ਕਦਰਾਂ ਕੀਮਤਾਂ ਦੀਆਂ ਗੱਲਾਂ। ਕਿਸੇ ਇਤਿਹਾਸਕ ਪਾਤਰ ਦੀ ਕਹਾਣੀ ਤੇ ਕਦੇ ਕਿਸੇ ਜੀਂਦੇ ਜਾਗਦੇ ਕਿਰਦਾਰ ਦੀ।

ਹੁਣ ਜਦੋਂ, ਕਿਸ਼ੋਰ ਬੱਚਾ ਬੌਧਿਕ ਹੋ ਰਿਹਾ ਹੈ, ਇੱਕ ਆਜ਼ਾਦ ਸੋਚ ਵਾਲਾ ਬਣ ਰਿਹਾ ਹੈ ਤਾਂ ਉਹ ਇਨ੍ਹਾਂ ਗੁਣਾਂ ਨੂੰ ਅਪਣਾ ਕੇ, ਆਪਣੀ ਪਛਾਣ ਹਾਸਿਲ ਕਰਨਾ ਚਾਹੁੰਦਾ ਹੈ। ਇਸ ਪ੍ਰਕ੍ਰਿਆ ਵਿੱਚ ਉਹ ਇਕ ਨਿਸ਼ਾਨਾ ਮਿੱਥਦਾ ਹੈ। ਉਹ ਨਿਸ਼ਾਨਾ ਉਸਦਾ ਆਦਰਸ਼ ਹੁੰਦਾ ਹੈ।

ਆਦਰਸ਼ ਵਿਅਕਤੀ ਦੀ ਪ੍ਰਕ੍ਰਿਆ ਬੱਚੇ ਦੇ ਮਨ ਵਿੱਚ ਬਹੁਤ ਪਹਿਲਾਂ ਸ਼ੁਰੂ ਹੋ ਜਾਂਦੀ ਹੈ, ਜਦੋਂ ਉਹ ਬੋਲਣਾ ਸ਼ੁਰੂ ਕਰਦਾ ਹੈ। ਉਸ ਨੂੰ ਮਾਂ-ਪਿਉ ਬੜੇ ਗਿਆਨਵਾਨ ਲਗਦੇ ਹਨ।ਮਾਂ ਵਿੱਚ ਉਸ ਨੂੰ ਤਿਆਗ ਦੀ ਭਾਵਨਾ ਦਿਸਦੀ ਹੈ। ਫਿਰ ਸਕੂਲ ਦਾ ਅਧਿਆਪਕ, ਮਾਤਾ ਪਿਤਾ ਤੋਂ ਵੱਧ ਸੂਝਵਾਨ ਲੱਗੇ ਤਾਂ ਉਹ ਆਦਰਸ਼ ਬਣ ਜਾਂਦਾ ਹੈ।ਇਸੇ ਤਰ੍ਹਾਂ ਇਤਿਹਾਸਕ ਪਾਤਰਾਂ ਦੀਆਂ ਕਹਾਣੀਆਂ ਸੁਣ ਕੇ ਬੱਚੇ ਦਾ ਇੱਕ ਵੱਡਾ ਆਦਰਸ਼ ਵੀ ਬਣਦਾ ਹੈ। ਤੁਸੀਂ ਬੱਚਿਆਂ ਤੋਂ ਪੁੱਛ ਕੇ ਦੇਖੋ, ਮਾਂ ਬਾਪ, ਅਧਿਆਪਕ, ਗੁਰੂ ਗੋਬਿੰਦ ਸਿੰਘ, ਸ਼ਹੀਦ ਭਗਤ ਸਿੰਘ, ਸਾਹਰੁੱਖ ਖਾਨ, ਸਚਿਨ ਤੇਂਦੁਲਕਰ, ਆਦਿ ਉਨ੍ਹਾਂ ਦੇ ਆਦਰਸ਼ ਹੋਣਗੇ।ਆਦਰਸ਼ ਬਣਦੇ ਹਨ, ਬਦਲਦੇ ਹਨ। ਇਹ ਸਹਿਜ ਹੈ। ਇਹ ਬੱਚੇ ਦੇ ਵਿਆਪਕ ਦ੍ਰਿਸ਼ਟੀਕੋਣ ਨੂੰ ਉਜਾਗਰ ਕਰਦਾ ਹੈ।ਪਰ ਮੁਸ਼ਕਿਲ ਉਦੋਂ ਹੁੰਦੀ ਹੈ, ਉਸ ਦੀ ਆਪਣੀ ਸਖ਼ਸੀਅਤ ਵਿੱਚ ਤਰੇੜ ਉਦੋਂ ਪੈਂਦੀ ਹੈ, ਜਦੋਂ ਆਦਰਸ਼ ਟੁੱਟਦਾ ਹੈ।

ਆਦਰਸ਼ ਟੁੱਟਦਾ ਕਦੋਂ ਹੈ ? ਇਹ ਸਥਿਤੀ ਉਦੋਂ ਪੈਦਾ ਹੁੰਦੀ ਹੈ ਜਦੋਂ ਬੱਚੇ ਨੂੰ ਕਿਸੇ ਵਿਅਕਤੀ ਵਿੱਚ (ਮਾਂ ਪਿਉ, ਅਧਿਆਪਕ ਕਿਸੇ ਨੇਤਾ ਜਾਂ ਗੁਰੂ) ਕੁਝ ਖਾਸ ਗੁਣ ਦੇਖ ਕੇ ਉਸ ਨੂੰ ਆਦਰਸ਼ ਮਿਥਿਆ ਹੁੰਦਾ ਹੈ ਤੇ ਇਸ ਉਮਰ ਤੇ ਆ ਕੇ, ਜਦੋਂ ਉਹ ਘੋਖ ਪੜਤਾਲ ਕਰਦਾ ਹੈ, ਸਵਾਲ ਖੜੇ ਕਰਦਾ ਹੈ ਤੇ ਜਵਾਬ ਲੱਭਦਾ ਹੈ ਤਾਂ ਉਸ ਨੂੰ ਇਹ ਲੱਗਦਾ ਹੈ, ਜੋ ਗੁਣ ਉਸ ਨੇ ਦੇਖੇ ਸੀ, ਉਹ ਤਾਂ ਦਿਖਾਵਾ ਨੇ। ਵਿਅਕਤੀ ਬਾਹਰੋਂ ਕੁੱਝ ਹੋਰ ਤੇ ਅਸਲ ਵਿੱਚ ਕੁੱਝ ਹੋਰ ਹੈ। ਇਹ ਅਸੀਂ ਅਜੋਕੇ ਸਮਾਜ ਵਿੱਚ ਰੋਜਾਨਾ ਦੇਖ ਰਹੇ ਹਾਂ। ਮਾਂ ਪਿਉ ਦਾ ਕਿਰਦਾਰ, ਅਧਿਆਪਕਾਂ ਡਾਕਟਰਾਂ ਦਾ, ਅਫਸਰਾਂ ਦਾ, ਧਾਰਮਿਕ ਗੁਰੂਆਂ ਦਾ ਤੇ ਹੋਰ ਆਗੂਆਂ ਦਾ...। ਸਭ ਘੋਟਾਲੇ ਵਿੱਚ ਫਸੇ ਨਜ਼ਰ ਆਉਂਦੇ ਹਨ।

ਆਦਰਸ਼ ਦੇ ਟੁੱਟਣ ਨਾਲ ਇਹ ਤਰੇੜ ਸਾਫ ਸਪਸ਼ਟ ਝਲਕਦੀ ਹੈ। ਇਹ ਤਰੇੜ ਬੱਚੇ ਦੀ ਆਪਣੀ ਸ਼ਖ਼ਸ਼ੀਅਤ ਵਿੱਚ ਉਭਰਦੀ ਹੈ। ਜਦੋਂ ਬੱਚਾ ਸਾਲਾਂ ਬੱਧੀ, ਕਿਸੇ ਵਿਅਕਤੀ ਨੂੰ ਆਦਰਸ਼ ਮੰਨਦਾ ਹੈ, ਉਸ ਦੇ ਗੁਣਾਂ ਨੂੰ ਆਪਣੀ ਜ਼ਿੰਦਗੀ ਦਾ ਹਿੱਸਾ ਬਣਾਉਣਾ ਚਾਹੁੰਦਾ ਹੈ ਤਾਂ ਉਹ ਵਿਅਕਤੀ ਉਸ ਦੀ ਆਪਣੀ ਸਖ਼ਸੀਅਤ ਦਾ ਹਿੱਸਾ ਹੁੰਦਾ ਹੈ। ਇਸ ਤਰ੍ਹਾਂ ਜਦੋਂ ਉਹ ਤਸਵੀਰ ਟੁੱਟਦੀ ਹੈ ਤਾਂ ਉਹ ਕਿਸ਼ੋਰ ਖੁਦ ਆਪਣੇ ਆਪ ਨੂੰ ਟੁੱਟਿਆ ਮਹਿਸੂਸ ਕਰਦਾ ਹੈ। ਨਿਰਾਸ਼ ਉਦਾਸ ਜਿਹਾ। ਇਸ ਤੋਂ ਉਲਟ, ਤੁਸੀਂ ਉਹ ਸਥਿਤੀ ਜ਼ਰੂਰ ਦੇਖੀ ਹੋਵੇਗੀ ਕਿ ਤੁਹਾਡੇ ਆਪਣੇ ਕਿਸੇ ਬਹੁਤ ਨਜਦੀਕੀ ਵਿਅਕਤੀ ਦੀ ਮੌਤ ਹੁੰਦੀ ਹੈ ਤਾਂ ਵਿਅਕਤੀ ਟੁੱਟਿਆ ਹੋਇਆ ਮਹਿਸੂਸ ਕਰਦਾ ਹੈ। ਲਗਦਾ ਹੈ ਕਿ ਕੋਈ ਹੱਲਾਸ਼ੇਰੀ ਦੇਣ ਵਾਲਾ ਗਾਇਬ ਹੋ ਗਿਆ ਹੈ। ਇਸ ਤਰੇੜ ਨੂੰ ਤਾਂ ਵਿਅਕਤੀ, ਉਸ ਆਦਰਸ਼ ਦੀਆਂ ਯਾਦਾਂ, ਉਸ ਦੇ ਉੱਚੇ ਸੁੱਚੇ ਬੋਲਾਂ ਨਾਲ ਭਰ ਲੈਂਦਾ ਹੈ, ਪਰ ਜੋ ਵਿਅਕਤੀ ਕਿਰਦਾਰ ਤੋਂ ਭੈੜਾ ਨਿਕਲੇ, ਉਸ ਤਰੇੜ ਦੀ ਭਰਪਾਈ ਮੁਸ਼ਕਿਲ ਹੁੰਦੀ ਹੈ ਤੇ ਉਹ ਫਿਰ ਇਕ ਡਾਵਾਂ ਡੋਲ ਹਾਲਤ ਵਿੱਚ ਹੁੰਦਾ-ਗੈਰ ਸਮਾਜਿਕ ਕੰਮਾਂ, ਨਸ਼ਿਆਂ ਆਦਿ ਵਿੱਚ ਗਰਕ ਹੋ ਜਾਂਦਾ ਹੈ।

ਕਿਸ਼ੋਰ ਵਿਅਕਤੀ ਨਾਲ ਵਾਪਰਦੀਆਂ ਇਹ ਦੋ ਹਾਲਤਾਂ, ਉਸ ਦੇ ਮਨ ਵਿੱਚ ਸਹਿਜ ਸਵਾਲ ਉੱਠਣੇ ਤੇ ਉਨ੍ਹਾਂ ਨੂੰ ਦਬਾ ਦੇਣਾ, ਨਤੀਜਾ ਇਹ ਨਿਕਲਦਾ ਹੈ ਕਿ ਉਸ ਦੇ ਮਨ ਵਿੱਚ ਸਵਾਲ ਇਕੱਠੇ ਹੋ ਰਹੇ ਹਨ। ਸਵਾਲ ਹੀ ਸਵਾਲ ਹਨ, ਜਵਾਬ ਦੇਣ ਵਾਲਾ ਕੋਈ ਨਹੀਂ। ਉਹ ਜੇ ਖੁਦ ਸਵਾਲ ਦੇ ਜਵਾਬ ਲੱਭਦਾ ਹੈ ਤਾਂ ਉਸ ਨੂੰ ਸੁਣਨ ਵਾਲਾ ਕੋਈ ਨਹੀਂ। ਉਸ ਦੀ ਇਸ ਪ੍ਰਵਿਰਤੀ ਨੂੰ ਫਤੂਰ ਕਿਹਾ ਜਾਂਦਾ ਹੈ। ਉਸ ਨੂੰ ਇਧਰ ਉਧਰ ਸੋਚਣ ਤੋਂ ਮਨਾ ਕੀਤਾ ਜਾਂਦਾ ਹੈ। ਸਿਲੇਬਸ ਦੀ ਪੜ੍ਹਾਈ ਅਤੇ ਕੈਰੀਅਰ ਦਾ ਵਾਸਤਾ ਪਾ ਕੇ, ਜੋ ਲਿਖਿਆ ਹੈ ਉਸ ਨੂੰ 'ਰੱਟਾ' ਲਗਾਉਣ ਲਈ ਕਿਹਾ ਜਾਂਦਾ ਹੈ। ਦੂਸਰਾ ਜਦੋਂ ਮੇਹਨਤ, ਸੱਚਾਈ, ਈਮਾਨਦਾਰੀ ਦੀਆਂ ਨਸੀਹਤਾਂ ਦੇਣ ਵਾਲੇ ਇਹ ਲੋਕ, ਵਿਸ਼ੇਸ਼ ਕਰ ਮਾਂ ਪਿਉ, ਜਦੋਂ ਆਪਣੇ ਕਿਰਦਾਰ ਦੇ ਪੈਮਾਨੇ ਤੇ ਠੀਕ ਨਹੀਂ ਉਤਰਦੇ ਤਾਂ ਬੱਚੇ ਦਾ ਮਨ, ਉਨ੍ਹਾਂ ਨੂੰ ਸੁਣਨ ਤੋਂ ਗੁਰੇਜ ਕਰਦਾ ਹੈ। ਇਸ ਤਰ੍ਹਾਂ ਇੱਕ ਸਥਿਤੀ ਬਣਦੀ ਹੈ ਕਿ ਬੱਚਾ ਮਾਂ ਪਿਉ ਦੀ ਗੱਲ ਨਹੀਂ ਸੁਣਦਾ ਤੇ ਮਾਂ ਪਿਉ ਤਾਂ ਪਹਿਲਾਂ ਹੀ ਬੱਚੇ ਦੀ ਗੱਲ ਸੁਣਨ ਨੂੰ ਤਿਆਰ ਨਹੀਂ ਹੁੰਦੇ। ਨਤੀਜਾ ਹੁੰਦਾ ਹੈ ਕਿ ਮਾਂ ਪਿਉ ਅਤੇ ਬੱਚਿਆਂ ਵਿੱਚ ਸੰਵਾਦ ਮੁੱਕ ਜਾਂਦਾ ਹੈ।

**ਸੰਵਾਦ ਮੁੱਕ ਜਾਣਾ** - ਇਸ ਦਾ ਸਭ ਤੋਂ ਵੱਡਾ ਨੁਕਸਾਨ ਹੈ ਕਿ ਜੋ ਤਰੇੜ ਹੈ, ਜੋ ਕਿ ਅਜੇ ਥੋੜੀ ਹੈ ਤੇ ਸਿਆਣਪ ਨਾਲ ਭਰੀ ਜਾ ਸਕਦੀ ਹੈ, ਉਹ ਵਧਦੀ ਜਾਂਦੀ ਹੈ। ਘਰ ਪਰਿਵਾਰ ਇੱਕ ਛੱਤ ਦੇ ਥੱਲੇ ਰਹਿੰਦਾ ਹੋਇਆ ਜ਼ਰੂਰ ਦਿੱਸਦਾ ਹੈ। ਮਾਂ ਪਿਉ ਦਾਅਵਾ ਕਰਦੇ ਹਨ ਕਿ ਬੱਚੇ ਦੀ ਹਰ ਜ਼ਰੂਰਤ ਪੂਰੀ ਹੋ ਰਹੀ ਹੈ। ਕਿਸੇ ਵੀ ਸਹੂਲਤ ਨੂੰ ਮੁਹੱਈਆ ਕਰਵਾਉਣ ਵਿੱਚ ਕੋਈ ਕਸਰ ਨਹੀਂ ਛੱਡੀ ਜਾ ਰਹੀ। ਪਰ ਸੰਵਾਦ ਦੀ ਘਾਟ ਹੈ ਜੋ ਕਿ ਇਨ੍ਹਾਂ ਜ਼ਰੂਰਤਾਂ ਤੋਂ ਉੱਪਰ ਹੈ। ਖਾਣ ਪੀਣ ਲਈ, ਪਹਿਨਣ ਲਈ, ਪੜ੍ਹਾਈ ਲਈ ਵਧੀਆਂ ਕੋਚਿੰਗ, ਘਰ ਵਿੱਚ ਵਧੀਆ ਅਰਾਮਦਾਇਕ ਕਮਰਾ ਤੇ ਹੋਰ ਬਹੁਤ ਕੁਝ। ਪਰ ਬੱਚੇ ਅਤੇ ਮਾਂ ਪਿਉ ਕੋਲ ਆਪਸ ਵਿੱਚ ਬੈਠ ਕੇ ਗੱਲ ਕਰਨ ਦਾ ਸਮਾਂ ਨਹੀਂ ਜਾਂ ਮਾਂ ਪਿਉ ਇਨ੍ਹਾਂ ਨੂੰ ਸਮਾਂ ਬਰਬਾਦੀ ਸਮਝਦੇ ਹਨ ਜਾਂ ਉਹ ਗੱਲਾਂ ਬੱਚੇ ਦੇ ਕੈਰੀਅਰ ਤੋਂ ਪਰੇ ਦੀਆਂ ਸਮਝੀਆਂ ਹੁੰਦੀਆਂ ਹਨ।

**ਸੰਵਾਦ ਦਾ ਨਾ ਹੋਣਾ**- ਮਤਲਬ ਦੂਰੀ। ਦੂਰੀ ਦਾ ਮਤਲਬ ਹੈ – ਇਕ ਦੂਸਰੇ ਤੇ ਬੇਭਰੋਸਗੀ।

ਇਹੀ ਕਾਰਨ ਹੈ ਕਿ ਰਿਸ਼ਤਿਆਂ ਵਿੱਚ ਬੇਭਰੋਸਗੀ ਵੱਧ ਗਈ ਹੈ। 'ਇਸ ਨੇ ਸੁਣਨੀ ਨਹੀਂ ਤਾਂ ਫਿਰ ਸੁਣਾਉਣਾ ਹੀ ਕਿਉਂ ? ਜਦੋਂ ਇਸ ਨੇ ਮੰਨਣਾ ਨਹੀਂ, ਸਲਾਹ ਹੀ ਨਹੀਂ ਦੇਣੀ ਤਾਂ ਇਸ ਨਾਲ ਚਰਚਾ ਕਿਉ ? ਇਸ ਸਥਿਤੀ ਦਾ ਵੱਡੇ ਪਰਿਪੇਖ ਵਿੱਚ ਨਤੀਜਾ ਨਿਕਲਦਾ ਹੈ ਕਿ ਅਸੀਂ ਆਪਣੇ ਆਪ ਨੂੰ ਸਮਾਜਿਕ ਜੀਵ ਕਹਿੰਦੇ ਹੋਏ, ਗੈਰ ਸਮਾਜਿਕ ਜਾਂ ਅ-ਸਮਾਜਿਕ ਹੋ ਰਹੇ ਹਾਂ। ਆਪਦੇ ਨਿਜ ਦੇ ਖੋਲ ਵਿੱਚ ਸਿਮਟਦੇ ਜਾ ਰਹੇ ਹਾਂ ਅਤੇ ਨਿਜ ਦਾ ਖੋਲ, ਆਪਣਾ ਨਿਜੀ ਘੇਰਾ ਬਹੁਤਾ ਚਿਰ ਖੁਸ਼ੀ ਨਹੀਂ ਦਿੰਦਾ ਤੇ ਫਿਰ ਵਿਅਕਤੀ ਇਹ ਖੁਸ਼ੀ ਨਸ਼ਿਆਂ ਵਿੱਚ ਭਾਲਣ ਲੱਗਦਾ ਹੈ।

ਇਸ ਉਮਰ ਨਾਲ ਜੁੜੀ ਇੱਕ ਵਿਸ਼ੇਸ਼ ਤਬਦੀਲੀ ਵੀ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਨੂੰ ਜਨਮ ਦਿੰਦੀ ਹੈ। ਉਹ ਤਬਦੀਲੀ ਹੈ- ਸੈਕਸ ਅੰਗਾਂ ਅਤੇ ਕਾਰਜਪ੍ਰਣਾਲੀ ਵਿੱਚ ਸਰਗਰਮੀ ਆਉਣੀ। ਇਸ ਉਮਰ ਵਿੱਚ ਸਿਰਫ ਸੈਕਸ ਅੰਗ (ਛਾਤੀ

ਜਾਂ ਲਿੰਗ) ਹੀ ਵਿਕਸਤ ਨਹੀਂ ਹੋ ਰਹੇ ਹੁੰਦੇ ਸਗੋਂ ਸੈਕਸ ਹਾਰਮੋਨਜ ਕਰਕੇ, ਵਿਵਹਾਰ ਅਤੇ ਜਜਬਾਤਾਂ ਵਿਚ ਵੀ ਤਬਦੀਲੀ ਆਉਂਦੀ ਹੈ। ਲੜਕੇ ਲੜਕੀ ਦਾ ਆਪਸ ਵਿੱਚ ਇਕ ਦੂਸਰੇ ਪ੍ਰਤੀ ਖਿਚਿਆ ਜਾਣਾ ਸੁਭਾਵਕ ਹੈ। ਸਮਾਜ ਨੇ ਇਸ ਦਾ ਸਿਹਤਮਦ ਹੱਲ ਨਾ ਲੱਭ ਕੇ ਸਗੋਂ ਇਸ ਹਾਲਤ ਨੂੰ ਪੇਚੀਦਾ ਬਣਾਇਆ ਹੈ। ਤੁਸੀਂ ਅੰਦਾਜ਼ਾ ਲਗਾਉ ਕਿ ਸਨਅਤੀ ਖੇਤਰ ਇਸ ਹਾਲਤ ਨੂੰ ਪਛਾਣ ਕੇ - ਕ੍ਰੀਮਾਂ, ਤੇਲ, ਖੁਸ਼ਬੂਆਂ, ਟੂੱਥਪੇਸਟਾਂ ਬਣਾ ਰਿਹਾ ਹੈ ਤੇ ਨੌਜਵਾਨਾਂ ਨੂੰ ਆਪਣੀ ਖਿੱਚ ਵਧਾਉਣ ਦੇ ਢੰਗ ਦੱਸ ਰਿਹਾ ਹੈ। ਇਥੋਂ ਤੱਕ ਕਿ ਹੁਣ ਅੰਡਰ ਵੀਅਰ ਬਨਿਆਨਾਂ ਵਾਲੇ ਵੀ ਇਸ ਵਿੱਚ ਸ਼ਾਮਿਲ ਹੋ ਗਏ ਹਨ।

ਸਾਡਾ ਸਮਾਜ (ਮਾਂ ਪਿਉ, ਅਧਿਆਪਕ ਜਾਂ ਹੋਰ ਵੀ) ਇਸ ਖਿੱਚ ਨੂੰ ਗੈਰ ਕੁਦਰਤੀ ਸਮਝਦਾ, ਨੌਜਵਾਨਾਂ ਨੂੰ ਅਵਾਰਗੀ ਦੇ ਘੇਰੇ ਵਿੱਚ ਲੈ ਆਉਂਦਾ ਹੈ। ਇਹ ਸਾਡੀ ਨਾ-ਸਮਝੀ ਦਾ ਪ੍ਰਗਟਾਵਾ ਹੈ ਕਿ ਅਸੀਂ ਇਸ ਉਮਰ ਦਾ ਕੋਈ ਸਾਰਥਕ ਹੱਲ ਨਹੀਂ ਲੱਭਿਆ। ਵਿਆਹ ਦੀ ਉਮਰ ਵੱਧ ਰਹੀ ਹੈ। ਪੜ੍ਹਾਈ ਕਰਕੇ ਬੱਚੇ ਬਾਹਰ ਯੂਨੀਵਰਸਿਟੀਆਂ ਵੱਲ ਜਾਂਦੇ ਹਨ। ਮਿਲਣਾ ਲਾਜਮੀ ਹੈ। ਪਰ ਇਸ ਮਿਲਣ ਦੀ ਸੀਮਾ, ਇਸ ਉਮਰ ਦੇ ਪ੍ਰਗਟਾਵੇ ਦੇ ਸਮਾਜਿਕ ਢੰਗ ਲੱਭਣ ਅਤੇ ਬੱਚਿਆਂ ਨੂੰ ਦੱਸਣ ਦੀ ਲੋੜ ਹੈ।

ਸਹਿ ਸਿਖਿਆ ਸਕੂਲਾਂ ਕਾਲਜਾਂ ਦਾ ਅਰਥ ਹੈ ਕਿ ਲੜਕਾ-ਲੜਕੀ, ਛੇਵੀਂ-ਸੱਤਵੀਂ ਕਲਾਸ ਤੋਂ ਹੀ ਇਕ ਦੂਸਰੇ ਨਾਲ ਬੈਠਣ-ਬੋਲਣ, ਖੇਡਣ, ਕੰਮ ਵਿੱਚ ਸਹਿਯੋਗ ਕਰਨ, ਇਕ ਦੂਸਰੇ ਦੀਆਂ ਭਾਵਨਾਵਾਂ ਨੂੰ ਸਮਝਣ ਤੇ ਇਸ ਦੂਸਰੇ ਦੇ ਜਜ਼ਬਾਤਾਂ ਦੀ ਇੱਜ਼ਤ ਕਰਨਾ ਸਿੱਖਣ। ਘਰ ਵਿੱਚ ਮਾਂ-ਪਿਉ, ਮੁੰਡੇ ਕੁੜੀਆਂ ਦੀਆਂ ਖੇਡਾਂ ਅੱਡ ਕਰ ਦਿੰਦੇ ਨੇ ਤੇ ਸਕੂਲ ਵਿੱਚ ਅਧਿਆਪਕ ਕਲਾਸ ਦੀਆਂ ਸੀਟਾਂ ਰਾਖਵੀਆਂ ਕਰ ਦਿੰਦੇ ਨੇ, ਕੰਟੀਨਾਂ ਵੱਖਰੀਆਂ ਤੇ ਖੇਡਣ ਦੇ ਮੈਦਾਨ ਵੱਖਰੇ। ਇਹ ਦੂਰੀ ਸਗੋਂ ਹੋਰ ਮਾਨਸਿਕ ਉਲਝਣ ਪੈਦਾ ਕਰਦੀ ਹੈ।

ਇਸ ਤਰ੍ਹਾਂ ਇੰਨ੍ਹਾਂ ਸਥਿਤੀਆਂ ਵਿੱਚ, ਚਾਹੇ ਉਹ ਸਵਾਲ ਪੁੱਛੇ, ਉਹ ਚਾਹੇ ਵਿਗਿਆਨ ਸਬੰਧੀ ਹੋਣ, ਸਮਾਜਿਕ ਰਿਸ਼ਤਿਆਂ ਸਬੰਧੀ ਜਾਂ ਸੈਕਸ ਪ੍ਰਕ੍ਰਿਆ ਨਾਲ ਜੁੜੇ, ਬੱਚਾ ਡਾਂਟ ਖਾ ਕੇ ਸੋਚਦਾ ਹੈ - ਕੀ ਮੈਂ ਗਲਤ ਪੁੱਛ ਲਿਆ ? ਮੈਨੂੰ ਡਾਂਟਿਆ ਕਿਉਂ ਗਿਆ ? ਜੇ ਮੈਂ ਗਲਤ ਸੀ ਤਾਂ ਪਿਤਾ ਜੀ ਠੀਕ ਕਰ ਦਿੰਦੇ। ਉਨ੍ਹਾਂ ਨੇ ਇਸ ਤਰ੍ਹਾਂ ਕਿਉਂ ਕੀਤਾ ? ਵਾਰ ਵਾਰ ਇਸ ਤਰ੍ਹਾਂ ਦੀ ਪ੍ਰਤੀਕ੍ਰਿਆ ਹੋਣ ਤੇ ਉਹ ਸੋਚਦਾ ਹੈ - ਮੈਂ ਕਮਲਾ ਹਾਂ, ਮੇਰੇ ਦਿਮਾਗ ਵਿੱਚ ਫਤੂਰ ਹੈ, ਮੇਰੇ ਸਾਰੇ ਦੋਸਤ ਹੀ ਅਜਿਹਾ ਸੋਚਦੇ ਨੇ, ਫਿਰ ਇਸ ਤਰ੍ਹਾਂ ਕਿਉਂ ਹੋ ਰਿਹਾ ਹੈ। ਘਰੇ ਮਾਂ ਪਿਉ ਤੇ ਸਕੂਲ ਵਿੱਚ ਅਧਿਆਪਕਾਂ ਦਾ ਵਿਵਹਾਰ, ਇਕੋ ਜਿਹਾ ਹੀ ਹੈ।

ਗੱਲ ਨੂੰ ਸਮੇਟਦੇ ਹੋਏ, ਇਸ ਪੜਾਅ ਨੂੰ ਆਪਾਂ ਸਭ ਤੋਂ ਵੱਧ ਤਬਦੀਲੀਆਂ ਵਾਲਾ ਸਮਾਂ ਜਾਣਿਆ ਹੈ। ਇਹ ਸਾਰੀਆਂ ਤਬਦੀਲੀਆਂ, ਜੇਕਰ ਸਹਿਜਤਾ ਨਾਲ ਨਾ ਨਿਪਟੀਆਂ ਜਾਣ ਤਾਂ ਉੱਥਲ ਪੁੱਥਲ ਹੋਣੀ ਹੀ ਹੈ। ਇਸ ਪੜਾਅ ਦੇ ਵਿਕਾਸ ਵਿੱਚ ਸਹਿਜਤਾ ਲਿਆਉਣ ਦੀ ਜ਼ਿੰਮੇਵਾਰੀ ਕਿਸ ਦੀ ਹੈ ? ਜੇਕਰ ਅਸੀਂ ਇਸ ਸਥਿਤੀ ਨੂੰ ਨਹੀਂ ਸਮਝਾਂਗੇ ਤਾਂ ਇਸ ਤਰੇੜ ਦਾ ਨਤੀਜਾ ਇਹ ਹੋਵੇਗਾ ਕਿ ਕਿਸ਼ੋਰ ਟੁੱਟ ਜਾਵੇਗਾ।

ਸਖਸ਼ੀਅਤ ਦਾ ਉਸਰਨਾ, ਖੁਰਨਾ, ਤਰੇੜ ਪੈਣਾ, ਇਸ ਦਾ ਭਰਿਆ ਜਾਣਾ ਚਲਦਾ ਰਹਿੰਦਾ ਹੈ। ਜ਼ਿੰਦਗੀ ਦੇ ਹਰ ਮੋੜ ਤੇ ਕੁਝ ਨਾ ਕੁਝ ਅਜਿਹਾ ਵਾਪਰਦਾ ਹੈ, ਜੋ ਸਖ਼ਸ਼ੀਅਤ ਨੂੰ ਪ੍ਰਭਾਵਿਤ ਕਰਦਾ ਹੈ। ਇਸ ਡਾਵਾਂ ਡੋਲ ਉਮਰ ਤੇ ਜਿੱਥੇ ਵੱਡਿਆਂ ਦਾ ਫਰਜ਼ ਬਣਦਾ ਹੈ ਕਿ ਉਹ ਅਜਿਹੀਆਂ ਪ੍ਰਸਥਿਤੀਆਂ ਨੂੰ ਪਹਿਲਾਂ ਭਾਂਪਣ ਤੇ ਕਿਸ਼ੋਰ ਨੂੰ ਆਗਾਹ ਕਰਵਾਉਣ। ਬੱਚੇ ਦੇ ਵਿਕਾਸ ਪੜਾਵਾਂ ਨੂੰ ਉਡੀਕਣ ਤੇ ਉਨ੍ਹਾਂ ਦੇ ਵੱਡੇ ਹੋਣ ਦਾ ਸਵਾਗਤ ਕਰਨ। ਬੱਚਾ ਜਦੋਂ ਦਲੀਲ ਕਰਦਾ ਹੈ ਤਾਂ ਇਹ ਸ਼ੁਭ ਸੰਕੇਤ ਹੈ, ਬੱਚਾ ਜਦੋਂ ਅੱਖਾਂ ਮੀਚ ਕੇ ਕੰਮ ਕਰਨਾ / ਕਹਿਣਾ ਮੰਨਣਾ ਬੰਦ ਕਰਦਾ ਹੈ ਤਾਂ ਇਹ ਖੁਸ਼ੀ ਦੀ ਗੱਲ ਹੈ।

ਇਸ ਉਸਾਰੀ ਦੇ ਮੌਕੇ ਨੂੰ ਸਹੀ ਢੰਗ ਨਾਲ ਸਾਂਭਣ ਦਾ ਇੱਕ ਫਾਇਦਾ ਇਹ ਵੀ ਹੈ ਕਿ ਉਹ ਅੱਗੇ ਤੋਂ ਇੱਕ ਵਧੀਆ ਸਿਆਣਪ ਨਾਲ ਜਵਾਨੀ ਵਿੱਚ ਪ੍ਰਵੇਸ਼ ਕਰੇਗਾ ਜਦੋਂ ਉਸ ਨੇ ਇਕ ਕੰਮ ਦੀ ਜਿੰਮੇਵਾਰੀ ਲੈਣੀ ਹੈ, ਇੱਕ ਪਰਿਵਾਰ ਨੂੰ ਸੰਭਾਲਣਾ ਹੈ ਤੇ ਇਸ ਹਾਲਤ ਵਿੱਚ ਜਿੰਦਗੀ ਦੇ ਫੈਸਲਿਆਂ ਤੇ ਹਸਤਾਖਰ ਕਰਨੇ ਹਨ।

**098158-08506**

**ਅਪੀਲ:** ਮਾਨਸਾ ਜ਼ੋਨ ਦੇ ਜਥੇਬੰਦਕ ਵਿਭਾਗ ਮੁਖੀ ਅੰਮ੍ਰਿਤ ਰਿਸ਼ੀ ਦਾ 1 ਮਹੀਨੇ ਦਾ ਬੇਟਾ ਭਿਆਨਕ ਦਿਲ ਰੋਗ ਤੋਂ ਪੀੜ੍ਹਤ ਹੈ ਅਤੇ ਏਮਜ਼ ਦਿੱਲੀ ਵਿਖੇ ਇਲਾਜ ਅਧੀਨ ਹੈ। ਡਾਕਟਰਾਂ ਅਨੁਸਾਰ ਲਗਾਤਾਰ ਹੋਣ ਵਾਲੇ ਕੁੱਝ ਆਪਰੇਸ਼ਨਾਂ ਤੇ ਲਗਭਗ 5 ਲੱਖ ਰੁਪਏ ਖਰਚ ਆਉਣੇ ਹਨ। ਅੰਮ੍ਰਿਤ ਦਾ ਪ੍ਰਾਈਵੇਟ ਫੈਕਟਰੀ ਵਿੱਚ ਨੌਕਰੀ ਕਰਨ ਕਰਕੇ ਆਮਦਨ ਦਾ ਸਾਧਨ ਬਹੁਤ ਸੀਮਤ ਹੈ। ਸਮੂਹ ਸਾਥੀਆਂ, ਹਮਦਰਦਾਂ ਨੂੰ ਇਸ ਮਾਸੂਮ ਬੱਚੇ ਦੇ ਇਲਾਜ ਲਈ ਵੱਧ ਤੋਂ ਵੱਧ ਆਰਥਿਕ ਯੋਗਦਾਨ ਦੇਣ ਦੀ ਅਪੀਲ ਕੀਤੀ ਜਾਂਦੀ ਹੈ। ਸਹਾਇਤਾ ਇਸ ਖਾਤਾ ਨੰ: ਵਿੱਚ ਸਿੱਧਿਆਂ ਜਮਾਂ ਕਰਵਾ ਕੇ ਫੋਨ ਤੇ ਸੂਚਿਤ ਕਰ ਦਿੱਤਾ ਜਾਵੇ।

ਖਾਤਾ ਨੰ: 0546000100147374 PNB

ਸੰਪਰਕ : 9478985176 (ਅੰਮ੍ਰਿਤ ਰਿਸ਼ੀ)

# ਸੰਵਿਧਾਨ ਦੀ ਧਾਰਾ 295-ਏ ਰੱਦ ਹੋਵੇ !

...ਹੇਮ ਰਾਜ ਸਟੈਨੋ



ਜੁਲਾਈ-ਅਗਸਤ ਦੇ ਅੰਕ 'ਚ ਧਾਰਾ 295-ਏ ਅਧੀਨ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੇ ਆਗੂ ਸੈਨਲ ਅਡਮਾਰਕੂ 'ਤੇ ਕਈ ਥਾਵਾਂ 'ਤੇ ਮੁਕੱਦਮੇ ਦਰਜ ਹੋਣ ਬਾਰੇ ਲਿਖਿਆ ਗਿਆ ਸੀ। ਇਸ ਧਾਰਾ ਅਧੀਨ ਪਹਿਲਾਂ ਵੀ ਕਿੰਨੇ ਲੇਖਕਾਂ, ਕਲਾਕਾਰਾਂ, ਆਦਿ 'ਤੇ ਮੁਕੱਦਮੇ ਦਰਜ ਕੀਤੇ ਗਏ ਹਨ। ਇਸ ਮਸਲੇ ਦੇ ਵੱਖੋ-ਵੱਖਰੇ ਪਹਿਲੂਆਂ 'ਤੇ ਵਿਚਾਰ ਕਰਦੇ ਹੋਏ ਸਿੱਟੇ ਪੇਸ਼ ਹਨ।

**ਧਾਰਾ 295-ਏ ਅਤੇ 51-ਏ ਦਾ ਸਵੈ-ਵਿਰੋਧ:** ਧਾਰਾ 295-ਏ ਅਨੁਸਾਰ ਬੋਲਕੇ, ਲਿਖਕੇ ਜਾਂ ਸੈਨਤਾਂ ਨਾਲ ਭਾਵ ਕਿਸੇ ਵੀ ਤਰ੍ਹਾਂ ਨਾਲ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਜਾਂ ਧਾਰਮਿਕ ਵਿਸ਼ਵਾਸਾਂ ਨੂੰ ਸੱਟ ਮਾਰਨ ਦੇ ਦੋਸ਼ਾਂ ਤਹਿਤ ਕਾਨੂੰਨੀ ਕਾਰਵਾਈ ਕੀਤੀ ਜਾ ਸਕਦੀ ਹੈ ਅਤੇ ਦੋਸ਼ੀ ਨੂੰ ਤਿੰਨ ਸਾਲ ਤੱਕ ਦੀ ਕੈਦ ਤੇ ਜੁਰਮਾਨਾ ਹੋ ਸਕਦਾ ਹੈ। ਸੰਵਿਧਾਨ ਦੀ ਧਾਰਾ 51-ਏ ਕਹਿੰਦੀ ਹੈ ਕਿ ਵਿਗਿਆਨਕ ਦ੍ਰਿਸ਼ਟੀਕੋਣ, ਮਾਨਵਵਾਦ ਤੇ ਖੋਜ ਪੜਤਾਲ ਦੀ ਭਾਵਨਾ ਵਿਕਸਿਤ ਕਰਨਾ ਹਰ ਨਾਗਰਿਕ ਦਾ ਮੌਲਿਕ ਫਰਜ਼ ਹੈ।

ਸੈਨਲ ਅਡਮਾਰਕੂ ਮੁੰਬਈ ਦੇ ਵੈਲੰਕਨੀ ਚਰਚ ਵਿੱਚ ਸਥਿਤ ਈਸਾ ਮਸੀਹ ਦੀ ਮੂਰਤੀ ਦੇ ਇੱਕ ਪੈਰ ਵਿੱਚੋਂ ਪਾਣੀ ਦੇ ਤੁਪਕੇ ਡਿੱਗਣ ਨੂੰ ਪ੍ਰਬੰਧਕਾਂ ਵੱਲੋਂ ਈਸਾ ਮਸੀਹ ਦੇ ਹੰਝੂ ਗਰਦਾਨ ਕੇ ਇੱਕ ਕਰਾਮਾਤ ਵਜੋਂ ਪੇਸ਼ ਕਰਨ ਦਾ ਪਰਦਾਫਾਸ਼ ਕਰਕੇ ਵਿਗਿਆਨਕ ਦ੍ਰਿਸ਼ਟੀਕੋਣ ਫੈਲਾ ਰਹੇ ਸਨ। ਪਰ ਉਨ੍ਹਾਂ 'ਤੇ ਈਸਾਈ ਧਰਮ ਵਾਲਿਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦੇ ਦੋਸ਼ ਹੇਠ ਧਾਰਾ 295-ਏ ਅਧੀਨ ਕੇਸ ਦਰਜ ਕਰ ਦਿੱਤੇ ਗਏ। ਭਾਵ ਕਿ ਸੰਵਿਧਾਨ ਦੁਆਰਾ ਤੈਅ ਕੀਤੇ ਮੌਲਿਕ ਫਰਜ਼ ਨਿਭਾਉਣਾ ਵੀ ਜੁਰਮ ਬਣ ਗਿਆ। ਇਸਨੂੰ ਕੀ ਕਹਿਣਾ ਹੈ, ਇਹ ਗੱਲ ਪਾਠਕਾਂ 'ਤੇ ਛੱਡਦੇ ਹੋਏ ਅੱਗੇ ਗੱਲ ਕਰਦੇ ਹਾਂ। ਜੇ ਵਿਗਿਆਨਕ ਦ੍ਰਿਸ਼ਟੀਕੋਣ ਦਾ ਪ੍ਰਚਾਰ ਧਾਰਮਿਕ ਭਾਵਨਾਵਾਂ ਅਤੇ ਵਿਸ਼ਵਾਸਾਂ ਨੂੰ ਠੇਸ ਪਹੁੰਚਾਉਣਾ ਬਣ ਜਾਂਦਾ ਹੈ ਤਾਂ ਫਿਰ ਵਿਗਿਆਨਕ ਪ੍ਰਚਾਰ-ਪ੍ਰਸਾਰ ਹੋਊ ਕਿਵੇਂ? ਬਾਈਬਲ ਵਿੱਚ ਧਰਤੀ ਨੂੰ ਚਪਟੀ ਮੰਨਿਆ ਗਿਆ ਹੈ। ਧਰਤੀ ਚਪਟੀ ਨਹੀਂ ਬਲਕਿ ਗੋਲ ਹੈ। ਹੁਣ ਜੇਕਰ ਕੋਈ ਕਹੇ ਕਿ ਧਰਤੀ ਗੋਲ ਹੋਣ ਦਾ ਪ੍ਰਚਾਰ ਈਸਾਈ ਧਰਮ ਵਾਲਿਆਂ ਦੇ ਧਾਰਮਿਕ ਵਿਸ਼ਵਾਸਾਂ ਤੇ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਂਦਾ ਹੈ ਤਾਂ ਕੀ ਵਿਗਿਆਨਕ ਦ੍ਰਿਸ਼ਟੀਕੋਣ ਦਾ ਪ੍ਰਚਾਰ-ਪ੍ਰਸਾਰ ਹੋ ਸਕੇਗਾ? ਬਿਲਕੁਲ ਵੀ ਨਹੀਂ। ਅਸਲ ਵਿੱਚ ਧਰਮ ਅਲੋਚਨਾ ਤੋਂ ਉੱਪਰ ਉੱਠੀ ਹੋਈ ਵਿਚਾਰਧਾਰਾ ਹੈ ਜਦੋਂ ਕਿ ਵਿਗਿਆਨ ਆਪਣੇ ਨਿਰਣਿਆਂ ਨੂੰ ਪਰਖ-ਪੜਚੋਲ ਲਈ ਖੁੱਲ੍ਹਾ ਰੱਖਦੀ ਹੈ। ਇਹ ਦੋਨੋਂ ਵਿਚਾਰਧਾਰਾਵਾਂ-ਧਾਰਮਿਕ ਅਤੇ ਵਿਗਿਆਨਕ- ਦਾ ਦੋ ਨਦੀਆਂ ਦੀ ਤਰ੍ਹਾਂ ਸੰਗਮ ਨਹੀਂ ਹੋ ਸਕਦਾ ਜਿਵੇਂ ਈਸਾਈ ਧਰਮ ਦੀ ਮਾਨਤਾ ਹੈ ਕਿ ਧਰਤੀ ਚਪਟੀ ਹੈ ਪਰ ਵਿਗਿਆਨ ਅਨੁਸਾਰ ਇਹ ਗੋਲ ਹੈ, ਇਹ ਦੋਨੋਂ ਮਾਨਤਾਵਾਂ ਘੁਲ-ਮਿਲ ਨਹੀਂ ਸਕਦੀਆਂ ਬਲਕਿ ਇੱਕ-ਦੂਸਰੇ ਨੂੰ ਖਾਰਜ ਕਰਦੀਆਂ ਹਨ। ਇਸੇ ਤਰ੍ਹਾਂ ਵਿਗਿਆਨਕ ਦ੍ਰਿਸ਼ਟੀਕੋਣ ਦਾ ਲਾਜ਼ਮੀ ਸਿੱਟਾ ਧਰਮ ਦੀਆਂ ਗਲਤ ਧਾਰਨਾਵਾਂ ਨੂੰ ਰੱਦ ਕਰਨ ਵੱਲ ਹੀ ਲਿਜਾਵੇਗਾ।

ਇਸ ਤਰ੍ਹਾਂ ਸਾਡੇ ਸੰਵਿਧਾਨ 'ਚ ਧਾਰਾ 51-ਏ ਅਨੁਸਾਰ ਵਿਗਿਆਨਕ ਦ੍ਰਿਸ਼ਟੀਕੋਣ ਪ੍ਰਚਾਰਨ ਨੂੰ ਮੌਲਿਕ ਫਰਜ ਕਹਿਣਾ ਅਤੇ ਨਾਲ ਦੀ ਨਾਲ ਕਿਸੇ ਵੀ ਧਾਰਮਿਕ ਵਿਸ਼ਵਾਸਾਂ ਅਤੇ ਧਾਰਮਿਕ ਭਾਵਨਾਵਾਂ ਨੂੰ ਸੱਟ ਮਾਰਨ ਵਿਰੁੱਧ 295-ਏ ਵਰਗੀਆਂ ਧਾਰਾਵਾਂ ਦਾ ਹੋਣਾ ਸਵੈ-ਵਿਰੋਧ ਬਣਦਾ ਹੈ। ਹਕੂਮਤਾਂ ਇਸ ਸਵੈ-ਵਿਰੋਧ ਬਾਰੇ ਜਾਣੀ-ਜਾਣ ਹਨ। ਪਰ ਉਹ ਸੋਧ ਕਰਕੇ ਇਸ ਸਵੈ-ਵਿਰੋਧ ਨੂੰ ਖਤਮ ਨਹੀਂ ਕਰਦੀਆਂ। ਕਿਉਂ? ਇਹ ਸਮਝਣ ਲਈ ਸਾਨੂੰ ਸੰਵਿਧਾਨ ਬਾਰੇ ਗੱਲ ਕਰਨੀ ਪਵੇਗੀ।

**ਸੰਵਿਧਾਨਾਂ ਦਾ ਬਣਨਾ-ਬਦਲਣਾ** : ਜਦੋਂ ਸਾਡਾ ਸਮਾਜ ਚਾਰ ਵਰਣਾਂ-ਬ੍ਰਾਹਮਣ, ਕਸ਼ੱਤਰੀ, ਵੈਸ਼ ਅਤੇ ਸ਼ੂਦਰ- 'ਚ ਵੰਡਿਆ ਹੋਇਆ ਸੀ ਤਾਂ ਉਦੋਂ ਇਨ੍ਹਾਂ ਵਰਣਾਂ ਦੁਆਰਾ ਆਪੋ-ਆਪਣੇ ਫਰਜ਼ ਨਿਭਾਉਣ-ਭਾਵ ਬ੍ਰਾਹਮਣ ਲਈ ਪੜ੍ਹਨਾ-

ਪੜ੍ਹਾਉਣੇ, ਕਸ਼ੱਤਰੀਆਂ ਲਈ ਯੁੱਧ ਕਰਨੇ, ਵੈਸ਼ ਲਈ ਖੇਤੀ ਅਤੇ ਵਪਾਰ ਕਰਨਾ ਅਤੇ ਸ਼ੂਦਰਾਂ ਲਈ ਇਨ੍ਹਾਂ ਤਿੰਨੇ ਵਰਣਾਂ ਦੀ ਸੇਵਾ ਕਰਨ ਨੂੰ ਹੀ ਧਾਰਮਿਕ ਫਰਜ਼ ਪ੍ਰਚਾਰਿਆ ਜਾਂਦਾ ਸੀ। ਇਹੀ ਉਦੋਂ ਦਾ ਸੰਵਿਧਾਨ ਸੀ। ਗੁਲਾਮਦਾਰੀ ਵੇਲੇ ਗੁਲਾਮ-ਮਾਲਕਾਂ ਦੀ ਹਰ ਤਰ੍ਹਾਂ ਦੀ ਸੇਵਾ ਅਤੇ ਉਨ੍ਹਾਂ ਲਈ ਕਿਰਤ ਕਰਨੀ ਗੁਲਾਮਾਂ ਦਾ ਕੰਮ ਹੁੰਦਾ ਸੀ। ਪੈਦਾਵਾਰ ਦੇ ਫਲ 'ਤੇ ਗੁਲਾਮ-ਮਾਲਕਾਂ ਦਾ ਕਬਜ਼ਾ ਹੁੰਦਾ ਸੀ। ਗੁਲਾਮਾਂ ਨੂੰ ਵੇਚਿਆ ਜਾ ਸਕਦਾ ਸੀ, ਵਿਰਾਸਤ ਤੇ ਦਾਜ 'ਚ ਦਿੱਤਾ ਜਾ ਸਕਦਾ ਸੀ। ਗੁਲਾਮ ਦਾ ਆਪਣਾ ਵੱਖਰਾ ਪਰਿਵਾਰ ਨਹੀਂ ਹੁੰਦਾ ਸੀ ਬਲਕਿ ਉਹ ਗੁਲਾਮ-ਮਾਲਕ ਦੇ ਪਰਿਵਾਰ ਦਾ ਅਧੀਨ ਅੰਗ ਹੀ ਹੁੰਦੇ ਸਨ। ਇਹ ਉਦੋਂ ਦਾ ਸੰਵਿਧਾਨ ਸੀ।

ਉਪਰੋਕਤ ਮਿਸਾਲਾਂ ਤੋਂ ਸਾਫ ਹੈ ਕਿ ਵਰਣਾਂ ਵੇਲੇ ਪੈਦਾਵਾਰ ਕਰਦੇ ਸਨ ਵੈਸ਼ ਅਤੇ ਸ਼ੂਦਰ ਅਤੇ ਮਾਲਕ ਹੁੰਦੇ ਸਨ ਬ੍ਰਾਹਮਣ ਤੇ ਕਸ਼ੱਤਰੀ। ਇਸੇ ਤਰ੍ਹਾਂ ਗੁਲਾਮਦਾਰੀ ਯੁੱਗ ਵੇਲੇ ਗੁਲਾਮ ਮਾਲਕ ਪੈਦਾਵਾਰ ਦੇ ਮਾਲਕ ਸਨ ਪਰ ਪੈਦਾਵਾਰ ਕਰਦੇ ਸਨ ਗੁਲਾਮ। ਇਨ੍ਹਾਂ ਦੋਨਾਂ ਸਮਿਆਂ 'ਚ ਪੈਦਾਵਾਰ ਦਾ ਫਲ ਪੈਦਾਵਾਰ ਨਾ ਕਰਨ ਵਾਲੇ ਹੜੱਪਦੇ ਸਨ ਅਤੇ ਪੈਦਾਵਾਰ ਕਰਨ ਵਾਲਿਆਂ ਨੂੰ ਨਿਗੂਣੇ ਜਿਹੇ ਹਿੱਸੇ 'ਤੇ ਗੁਜ਼ਾਰਾ ਕਰਨਾ ਪੈਂਦਾ ਸੀ। ਪੈਦਾਵਾਰ ਕਰਨ ਵਾਲੇ ਹੋਰ ਅਤੇ ਹੜੱਪਣ ਵਾਲੇ ਹੋਰ, ਇਹ ਪੈਦਾਵਾਰੀ ਰਿਸ਼ਤੇ ਪੈਦਾਵਾਰੀ ਢੰਗ ਦੌਰਾਨ ਹੀ ਬਣਦੇ ਹਨ। ਮੰਨ ਲਓ ਕੋਈ ਪੈਦਾਵਾਰ ਨਾ ਕਰੇ ਤਾਂ ਹੜੱਪੂ ਕੌਣ ਭਾਵ ਪੈਦਾਵਾਰੀ ਅਮਲ ਤੋਂ ਵਗੈਰ ਕੋਈ ਪੈਦਾਵਾਰੀ ਰਿਸ਼ਤੇ ਬਣ ਹੀ ਨਹੀਂ ਸਕਦੇ। ਸੋ ਕਿਸੇ ਵੀ ਸਮੇਂ ਪੈਦਾਵਾਰ ਦੇ ਢੰਗ ਅਤੇ ਉਸ'ਤੇ ਬਣੇ ਜਿਹੜੇ ਪੈਦਾਵਾਰੀ ਰਿਸ਼ਤੇ ਹੁੰਦੇ ਹਨ ਇਨ੍ਹਾਂ ਦੋਨਾਂ ਦੀ ਰਾਖੀ ਲਈ ਉਸ ਸਮੇਂ ਦਾ ਸੰਵਿਧਾਨ ਬਣਦਾ ਹੈ। ਪੈਦਾਵਾਰ ਦਾ ਢੰਗ ਬਦਲਣ ਨਾਲ ਸੰਵਿਧਾਨ ਵੀ ਬਦਲਦਾ ਜਾਂਦਾ ਹੈ। ਹੋਰ ਸਪੱਸ਼ਤਾ ਲਈ ਜਗੀਰਦਾਰੀ ਤੋਂ ਤੁਰਦੇ ਹਾਂ।

ਜਗੀਰਦਾਰੀ ਯੁੱਗ ਵਿੱਚ ਕੀ ਹੁੰਦਾ ਹੈ? ਇਸ ਵਿੱਚ ਜਗੀਰੂ-ਰਾਜੇ ਹੀ ਮੁੱਖ ਤੌਰ 'ਤੇ ਜ਼ਮੀਨ ਅਤੇ ਪੈਦਾਵਾਰ ਦੇ ਸਾਧਨਾਂ ਦੇ ਮਾਲਕ ਹੁੰਦੇ ਹਨ। ਇਸ ਯੁੱਗ ਵਿੱਚ ਪੈਦਾਵਾਰ ਮੁੱਖ ਤੌਰ 'ਤੇ ਵਰਤੋਂ ਲਈ ਹੁੰਦੀ ਹੈ ਅਤੇ ਇਸਦਾ ਨਿਗੂਣਾ ਹਿੱਸਾ ਹੀ ਮੰਡੀ ਵਿੱਚ ਜਾਂਦਾ ਹੈ। ਖੇਤੀ, ਜੋ ਇਸ ਯੁੱਗ ਦਾ ਮੁੱਖ ਧੰਦਾ ਹੁੰਦੀ ਹੈ, ਮੁੱਖ ਤੌਰ 'ਤੇ ਕੁਦਰਤ 'ਤੇ ਨਿਰਭਰ ਰਹਿੰਦੀ ਹੈ। "ਖੇਤੀ ਕਰਮਾਂ ਸੇਤੀ" ਜਾਂ "ਰੱਬਾ ਰੱਬਾ ਮੀਂਹ ਵਰਸਾ, ਸਾਡੇ ਕੋਠੀਂ ਦਾਣੇ ਪਾ" ਵਰਗੀਆਂ ਕਹਾਵਤਾਂ ਤੇ ਗੀਤ ਇਸੇ ਦੀ ਪੁਸ਼ਟੀ ਕਰਦੇ ਹਨ। ਇਸੇ ਵਾਸਤੇ ਸਾਇੰਸ ਤੇ ਤਕਨੀਕੀ ਕਾਂਢਾਂ ਦੀ ਕੋਈ ਬਹੁਤੀ ਲੋੜ ਨਹੀਂ ਸਮਝੀ ਜਾਂਦੀ। ਤਾਂਹੀਓਂ ਸਿੱਖਿਆ ਦਾ ਖੇਤਰ ਅਣਗੌਲਿਆਂ ਵਰਗਾ ਰਹਿੰਦਾ ਹੈ। ਜਗੀਰੂ ਯੁੱਗ ਵਿੱਚ ਧਰਮ ਅਤੇ ਅੰਧ-ਵਿਸ਼ਵਾਸਾਂ ਦਾ ਸਿਰੇ ਦਾ ਬੋਲਬਾਲਾ ਹੁੰਦਾ ਹੈ। ਲੋਕ ਦਰਖਤਾਂ ਅਤੇ ਜਾਨਵਰਾਂ ਤੋਂ ਵੀ ਡਰਦੇ ਹਨ, ਪੂਜਾ ਕਰਦੇ ਹਨ। ਆਪਣੀ ਮਾੜੀ ਜ਼ਿੰਦਗੀ ਬਾਰੇ ਤਰ੍ਹਾਂ-ਤਰ੍ਹਾਂ ਦੀਆਂ ਅੰਧ-ਵਿਸ਼ਵਾਸੀ ਧਾਰਨਾਵਾਂ ਦਾ ਸ਼ਿਕਾਰ ਰਹਿੰਦੇ ਹਨ। ਪਿੰਡ ਆਪਣੇ ਆਪ 'ਤੇ ਆਪਣੇ ਗੁਜ਼ਾਰੇ ਲਈ, ਚੰਗਾ ਜਾਂ ਮਾੜਾ, 'ਤੇ ਨਿਰਭਰ ਹੁੰਦੇ ਹਨ। ਇਸਨੂੰ ਸਵੈ-ਨਿਰਭਰ ਅਰਥਚਾਰਾ ਕਿਹਾ ਜਾਂਦਾ ਹੈ। ਪੇਂਡੂ ਅਰਥਚਾਰਾ ਸਵੈ-ਨਿਰਭਰ ਹੋਣ ਕਰਕੇ ਬਾਹਰਲੀ ਮੰਡੀ 'ਚ ਕੋਈ ਜਿਨਸ ਵੇਚਣ ਅਤੇ ਖਰੀਦਣ ਦੀ ਬਹੁਤ ਘੱਟ ਲੋੜ ਹੁੰਦੀ ਹੈ। ਇਹ ਵੇਚ-ਵੱਟ ਸੀਮਤ ਹੋਣ ਕਰਕੇ ਮੰਡੀ ਦੇ ਵਿਕਸਤ ਹੋਣ ਦੀ ਗੁੰਜਾਇਸ਼ ਵੀ ਬਹੁਤ ਸੀਮਤ ਹੁੰਦੀ ਹੈ। ਸੰਵਿਧਾਨ ਰਾਜਿਆਂ ਦੇ ਹਿਤਾਂ ਵਾਲਾ ਹੁੰਦਾ ਹੈ, ਮਿਸਾਲ ਵਜੋਂ ਅੱਜ ਤੋਂ ਕੋਈ 2500 ਸਾਲ ਪਹਿਲਾਂ ਚਾਣਕੀਯ ਨੇ ਜਿਹੜਾ ਅਰਥ-ਸ਼ਾਸਤਰ ਲਿਖਿਆ ਉਸ ਵਿੱਚ ਸਭ ਕੁੱਝ ਰਾਜੇ ਦੇ ਹਿਤ ਵਾਲਾ ਹੈ। ਉਸ 'ਚ ਇੱਥੋਂ ਤੱਕ ਦਰਜ ਹੈ ਕਿ ਜੇਕਰ ਰਾਜ ਦੇ ਖਜ਼ਾਨਾ 'ਚ ਕਮੀ-ਪੇਸ਼ੀ ਹੋਵੇ ਤਾਂ ਰਾਜੇ ਵੱਲੋਂ "ਮੰਦਰਾਂ ਦੀ ਧਨ-ਸੰਪਤੀ ਨੂੰ......ਜ਼ਬਤ ਕੀਤਾ ਜਾਵੇ।"[1] ਰਾਜਿਆਂ ਦੇ ਰਾਜ ਵੇਲੇ ਉਨ੍ਹਾਂ ਦੀ ਜ਼ਬਾਨ ਵੀ ਸੰਵਿਧਾਨ ਹੁੰਦੀ ਹੈ।

ਹੁਣ ਦੇਖਦੇ ਹਾਂ ਕਿ ਸਰਮਾਏਦਾਰੀ ਦੇ ਉਠਾਣ ਨਾਲ ਕੀ ਵਾਪਰਦਾ ਹੈ? ਉਹ ਕਾਰਖਾਨੇ ਸਥਾਪਤ ਕਰਦੀ ਹੈ। ਕਾਰਖਾਨੇ ਲਗਾਉਣ ਲਈ ਉਸਨੂੰ ਜ਼ਮੀਨ ਅਤੇ ਮਜ਼ਦੂਰਾਂ ਦੀ ਲੋੜ ਪੈਂਦੀ ਹੈ। ਜ਼ਮੀਨ ਰਾਜਿਆਂ ਕੋਲ ਹੁੰਦੀ ਹੈ ਅਤੇ ਕਿਰਤੀ-ਕਾਮੇ ਸਿੱਧੇ-ਅਸਿੱਧੇ ਰੂਪ ਵਿੱਚ ਜ਼ਮੀਨ ਨਾਲ ਬੱਝੇ ਹੁੰਦੇ ਹਨ। ਸਰਮਾਏਦਾਰੀ ਨੂੰ ਜ਼ਮੀਨ ਲੈਣੀ ਪੈਂਦੀ ਹੈ ਅਤੇ ਕਿਰਤ-ਸ਼ਕਤੀ ਲਈ ਉਹ ਕਿਰਤੀਆਂ ਨੂੰ ਜ਼ਮੀਨ ਦੇ ਬੰਧਨ ਤੋਂ ਆਜ਼ਾਦ ਕਰਵਾਉਣ ਲਈ 'ਕਿਤੇ ਵੀ ਕੰਮ ਕਰਨ' 'ਕਿੱਤੇ ਦੀ ਚੋਣ' ਦੇ ਨਾਹਰੇ ਲਗਾਉਂਦੀ ਹੈ। ਕਿਰਤੀਆਂ ਨੂੰ ਖਿੱਚਣ ਲਈ ਉਹ ਰਾਜਿਆਂ ਦੇ ਧਰਮ ਦੇ ਗਲਬੇ ਨੂੰ ਭੰਨਦੀ ਹੈ ਤਾਂਕਿ ਕਿਰਤੀ ਕਿਤੇ ਧਰਮ ਦੇ ਡਰ ਕਰਕੇ ਹੀ ਰਾਜਿਆਂ-

ਰਜਵਾੜਿਆਂ ਦੇ ਅਧੀਨ ਨਾ ਬਣੇ ਰਹਿਣ। ਕਾਰਖਾਨਿਆਂ ਵਿੱਚ ਮਸ਼ੀਨਾਂ ਚਲਾਉਣ ਲਈ ਕਾਮਿਆਂ ਨੂੰ ਹੁਨਰਮੰਦ ਕਰਨ ਲਈ ਪੜਾਈ-ਲਿਖਾਈ ਦਾ ਮਾਹੌਲ ਸਿਰਜਦੀ ਹੈ। ਖੋਜਾਂ ਲਈ ਯੂਨੀਵਰਸਿਟੀਆਂ ਆਦਿ ਖੋਲਦੀ ਹੈ। ਇਹ ਸਾਰਾ ਕੁੱਝ ਉਹ ਪੈਦਾਵਾਰ ਵਧਾਉਣ ਲਈ ਕਰਦੀ ਹੈ ਤਾਂ ਕਿ ਵੱਧ ਤੋਂ ਵੱਧ ਮੁਨਾਫਾ ਕਮਾਇਆ ਜਾ ਸਕੇ। ਕਾਰਖਾਨੇ ਵਿੱਚ ਜੇਕਰ ਜਾਤ-ਪਾਤ ਜਾਂ ਨਸਲੀ ਵਿਤਕਰਾ ਕਾਇਮ ਰਹੇਗਾ ਤਾਂ ਮਜ਼ਦੂਰ ਕੰਮ ਨਹੀਂ ਕਰ ਸਕਦੇ।ਸੋ ਇਹ ਵਿਤਕਰੇ ਘਟਾਉਣ ਜਾਂ ਖਤਮ ਕਰਨਾ ਸਰਮਾਏਦਾਰੀ ਦੇ ਹਿਤ ਵਿੱਚ ਹੁੰਦਾ ਹੈ ਅਤੇ ਉਹ ਇਸ ਪਾਸੇ ਵਧਦੀ ਵੀ ਹੈ।ਸਰਮਾਏਦਾਰੀ ਦਾ ਮਾਲ ਜੇ ਇੱਕ ਮੰਡੀ ਵਿੱਚ ਨਹੀਂ ਵਿਕਦਾ ਤਾਂ ਉਹ ਦੂਸਰੀ ਮੰਡੀ ਦੀ ਤਲਾਸ਼ ਕਰੇਗੀ, ਇਸ ਲਈ ਉਸਨੂੰ ਜਗੀਰੂ-ਰਾਜਿਆਂ ਦੇ ਕਾਨੂੰਨੀ ਬੰਧਨ ਜਾਂ ਟੈਕਸਾਂ ਤੋਂ ਮੁਕਤੀ ਦੀ ਲੋੜ ਪੈਂਦੀ ਹੈ।

ਉਪਰੋਕਤ ਸਾਰਾ ਕੁੱਝ- ਜ਼ਮੀਨ, ਕਾਮੇ, ਯੂਨੀਵਰਸਿਟੀਆਂ ਖੋਲਣ ਅਤੇ ਖੁੱਲਾ ਵਪਾਰ ਕਰ ਸਕਣ- ਦੇ ਰਾਹ ਵਿੱਚ ਰਾਜਿਆਂ ਦਾ ਅੜਿੱਕਾ ਪੈਦਾ ਹੁੰਦਾ ਹੈ, ਇਸ ਲਈ ਰਾਜਿਆਂ ਦਾ ਰਾਜ-ਭਾਗ ਉਲੱਧ ਕੇ ਆਪਣਾ ਰਾਜ ਸਥਾਪਤ ਕਰਨਾ ਸਰਮਾਏਦਾਰੀ ਦੀ ਅਣਸਰਦੀ ਲੋੜ ਬਣ ਜਾਂਦੀ ਹੈ ਅਤੇ ਉਹ ਅਜਿਹਾ ਕਰਦੀ ਹੈ।

ਸੋ ਜਗੀਰੂ ਯੁੱਗ ਦੇ ਅੰਧ-ਵਿਸ਼ਵਾਸ, ਧਾਰਮਿਕ ਬੰਧਨ ਅਤੇ ਹੋਰ ਪਿਛਾਂਹ-ਖਿੱਚੂ ਰਸਮੋ-ਰਿਵਾਜ ਨੂੰ ਘਟਾਉਂਦਿਆਂ ਜਾਂ ਖਤਮ ਕਰਦਿਆਂ ਅਤੇ ਖੋਜ ਕਾਰਜਾਂ ਨੂੰ ਪ੍ਰਫੁੱਲਤ ਕਰਨ ਲਈ ਸਰਮਾਏਦਾਰੀ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਪ੍ਰਫੁੱਲਤ ਕਰਨ ਵੱਲ ਵਧਦੀ ਹੈ।ਇਸ ਤਰ੍ਹਾਂ ਉਹ ਪਹਿਲਾਂ ਤੋਂ ਚੱਲਦੇ ਆ ਰਹੇ ਪਿਛਾਂਹਖਿੱਚੂ ਵਿਚਾਰਾਂ ਦੇ ਖਿਲਾਫ ਬੋਲਦੀ ਹੈ।ਸਮੁੱਚੇ ਸਮਾਜ ਅਤੇ ਰਾਜ ਲਈ ਧਰਮ ਨੂੰ ਮਾਰਗ-ਦਰਸ਼ਕ ਨਾ ਰੱਖਕੇ ਇਸਨੂੰ ਵਿਅਕਤੀ ਦਾ ਨਿੱਜੀ ਮਸਲਾ ਬਣਾਉਣ ਵੱਲ ਵਧਦੀ ਹੈ।ਇਹ ਸਾਰਾ ਕੁੱਝ ਕਰਨ ਲਈ ਉਹ ਆਮ ਮਿਹਨਤਕਸ਼ਾਂ ਅੰਦਰ ਇਸ ਚੇਤਨਾ ਦਾ ਸੰਚਾਰ ਕਰਦੀ ਹੈ ਅਤੇ ਲੋਕ ਧਰਮਾਂ ਅਤੇ ਹੋਰ ਅੰਧ-ਵਿਸ਼ਵਾਸਾਂ ਦੀ ਜਕੜ ਤੋਂ ਜੇਕਰ ਪੂਰੇ ਨਹੀਂ ਤਾਂ ਕਾਫੀ ਹੱਦ ਤੱਕ ਮੁਕਤ ਹੋ ਜਾਂਦੇ ਹਨ। ਜਦੋਂ ਲੋਕ ਸਰਮਾਏਦਾਰ ਦੀ ਅਗਵਾਈ ਹੇਠ ਜਗੀਰਦਾਰਾਂ-ਰਾਜਿਆਂ ਨੂੰ ਤਖਤੋਂ ਲਾਹ ਦਿੰਦੇ ਹਨ ਤਾਂ ਉਹ ਅੰਧ-ਵਿਸ਼ਵਾਸੀ ਦੀ ਬਜਾਇ ਸਵੈ-ਵਿਸ਼ਵਾਸ ਨਾਲ ਭਰ ਜਾਂਦੇ ਹਨ, ਉਨ੍ਹਾਂ ਵਿੱਚ ਆਪਣੀ ਹੋਣੀ ਬਣਾ ਸਕਣ ਦੀ ਜਾਗ੍ਰਿਤੀ ਪੈਦਾ ਹੁੰਦੀ ਹੈ। ਜਦੋਂ ਰਾਜਿਆਂ ਦਾ ਰਾਜ ਵਗਾਹ ਮਾਰਿਆ ਜਾਂਦਾ ਹੈ ਤਾਂ ਰਾਜਿਆਂ ਵੇਲੇ ਦੇ ਸੰਵਿਧਾਨ ਦੀ ਥਾਂ ਨਵਾਂ ਸੰਵਿਧਾਨ ਆਉਂਦਾ ਹੈ ਜਿਸ ਵਿੱਚ ਜਗੀਰਦਾਰੀ ਨਾਲੋਂ ਇੱਕ ਕਦਮ ਅੱਗੇ ਵਾਲੀਆਂ ਜ਼ਿਕਰ ਕੀਤੀਆਂ ਗਈਆਂ ਮਾਨਤਾਵਾਂ ਦਾ ਝਲਕਾਰਾ ਮਿਲਦਾ ਹੈ। ਇਹ ਜਗੀਰੂ ਸਮਾਜਾਂ ਤੋਂ ਸਰਮਾਏਦਾਰੀ ਸਮਾਜਾਂ ਦੇ ਸਥਾਪਤ ਹੋਣ ਦਾ ਸੁਭਾਵਿਕ ਅਮਲ ਹੈ।

ਸੋ ਜੇਕਰ ਸਾਡੇ ਦੇਸ਼ 'ਚ ਇਹ ਅਮਲ ਚੱਲਿਆ ਹੁੰਦਾ ਤਾਂ ਇਹ ਜਗੀਰੂ ਸਮਾਜ ਤੋਂ ਅਗਾਂਹ ਵੱਲ ਇੱਕ ਕਦਮ ਹੁੰਦਾ ਅਤੇ ਧਰਮ ਤੇ ਅੰਧ-ਵਿਸ਼ਵਾਸਾਂ ਦੀ ਜਕੜ ਵੀ ਬਹੁਤ ਢਿੱਲੀ ਪਈ ਹੁੰਦੀ। ਸਾਡੇ ਸੰਵਿਧਾਨ ਵਿੱਚ ਵੀ ਅੱਜ ਵਾਲੀਆਂ ਅੰਧ-ਵਿਸ਼ਵਾਸਾਂ ਅਤੇ ਧਰਮ ਨੂੰ ਪਾਲਦੀਆਂ ਧਾਰਾਵਾਂ ਨਾ ਹੁੰਦੀਆਂ।

**ਪਰ ਸਾਡੇ ਦੇਸ਼ ਵਿੱਚ ਕੀ ਹੋਇਆ** ?ਸਾਡੇ ਇੱਥੇ ਅੰਗਰੇਜ਼ਾਂ ਦਾ ਰਾਜ ਸੀ। ਜਗੀਰੂ-ਰਾਜਿਆਂ ਦੀਆਂ ਆਪੋ-ਆਪਣੀਆਂ ਰਿਆਸਤਾਂ ਕਾਇਮ ਸਨ। ਇੱਥੇ ਬਿਰਲੇ-ਟਾਟੇ-ਸੰਘਾਨੀਆਂ ਵਰਗਿਆਂ ਦੀ ਸਰਮਾਏਦਾਰੀ ਵੀ ਰਿਆਸਤਾਂ ਨੂੰ ਭੰਨਕੇ ਨਹੀਂ ਉੱਭਰੀ ਬਲਕਿ ਅੰਗਰੇਜ਼ਾਂ ਦੀ ਪਿੱਠੂ ਬਣਕੇ ਉੱਭਰੀ ਕਿਉਂਕਿ ਉਨ੍ਹਾਂ ਤੋਂ ਖੁੱਲ੍ਹ ਲਏ ਬਿਨਾਂ ਉਹ ਵਧ-ਫੁੱਲ ਨਹੀਂ ਸੀ ਸਕਦੀ।ਜਦੋਂ ਅੰਗਰੇਜ਼ਾਂ ਵਿਰੁੱਧ ਆਜ਼ਾਦੀ ਦੀ ਜੱਦੋਜਹਿਦ ਚੱਲੀ ਵੀ ਉਹ ਸਿਰਫ ਅੰਗਰੇਜ਼ਾਂ ਨੂੰ ਸਾਡੇ ਦੇਸ਼ ਵਿੱਚੋਂ ਸਰੀਰਕ ਤੌਰ 'ਤੇ ਬਾਹਰ ਕਰਨ ਤੱਕ ਸੀਮਤ ਰਹੀ। ਇਸ ਜੱਦੋਜਹਿਦ ਵਿੱਚ ਮੁਕੰਮਲ ਆਜ਼ਾਦੀ (ਰਾਜਨੀਤਿਕ, ਆਰਥਿਕ ਅਤੇ ਸਮਾਜਕ) ਮੰਗਣ ਵਾਲਾ ਧੜਾ ਭਾਰੂ ਨਾ ਹੋ ਸਕਿਆ। ਭਾਵ ਇਹ ਕਿ ਅੰਗਰੇਜ਼ਾਂ ਵਿਰੁੱਧ ਤਾਂ ਜੱਦੋਜਹਿਦ ਚੱਲੀ ਪਰ ਸਰਮਾਏਦਾਰੀ ਵੱਲੋਂ ਅੰਧ-ਵਿਸ਼ਵਾਸਾਂ,ਧਾਰਮਿਕ ਅਤੇ ਹੋਰ ਸਾਰੇ ਖੇਤਰਾਂ ਵਿੱਚ ਜਗੀਰੂ ਜਕੜ ਭੰਨਕੇ ਨਵੀਆਂ ਰਹੁ-ਰੀਤਾਂ ਚਲਾਉਣ ਵਾਲੀ ਲਹਿਰ ਨਹੀਂ ਚੱਲੀ।

ਮੁਕਦੀ ਗੱਲ, ਲੋਕਾਂ ਦੇ ਦਿਮਾਗਾਂ 'ਚ ਚੇਤਨਾ ਦਾ ਸੰਚਾਰ ਕਰਨ ਵਾਲੀ ਕੋਈ ਜੱਦੋਜਹਿਦ ਨਾ ਚੱਲਣ ਕਰਕੇ ਜਗੀਰੂ ਯੁੱਗ ਦੀਆਂ ਰਹੁ-ਰੀਤਾਂ ਤੇ ਧਰਮ ਵਗੈਰਾ ਦਾ ਉਵੇਂ ਪ੍ਰਚੱਲਣ ਰਿਹਾ।ਅੰਗਰੇਜ਼ਾਂ ਦੇ ਜਾਣ 'ਤੇ ਰਾਜ-ਭਾਗ ਸਰਮਾਏਦਾਰਾਂ ਅਤੇ

ਜਗੀਰਦਾਰ ਜਮਾਤਾਂ ਹੱਥ ਆ ਗਿਆ। ਭਾਵੇਂ ਸਰਮਾਏਦਾਰੀ ਨੇ ਰਿਆਸਤਾਂ ਤੋੜ ਕੇ ਆਪਣੇ ਰਾਜ 'ਚ ਵੀ ਮਿਲਾ ਲਈਆਂ, ਪਰ ਉਨ੍ਹਾਂ ਦੀਆਂ ਜਾਇਦਾਦਾਂ ਅਤੇ ਰਸਮੋ-ਰਿਵਾਜ ਵਰਗੀਆਂ ਗੱਲਾਂ ਉਵੇਂ ਦੀਆਂ ਉਵੇਂ ਬਰਕਰਾਰ ਰਹੀਆਂ। ਸੋ ਸੁਭਾਵਿਕ ਹੈ ਕਿ ਅਜਿਹੀਆਂ ਮਿਲਗੋਭਾ ਹਾਲਤਾਂ 'ਚ ਇਨ੍ਹਾਂ ਜਮਾਤਾਂ ਦੇ ਹੱਕ ਵਾਲਾ ਅਤੇ ਮਿਲਗੋਭਾ ਸੰਵਿਧਾਨ ਹੀ ਬਣਨਾ ਸੀ, ਜੋ ਬਣਿਆ।

**ਸੰਵਿਧਾਨ 'ਚ ਸਵੈ-ਵਿਰੋਧ ਦੇ ਕਾਰਨ:** ਸਾਡਾ ਦੇਸ਼ ਧਰਮਾਂ ਦੇ ਆਧਾਰ 'ਤੇ ਵੰਡਿਆ ਗਿਆ ਸੀ, ਇਸ ਲਈ ਹਿੰਦੂ ਧਰਮ ਨੂੰ ਮੰਨਣ ਵਾਲੇ ਇਸਨੂੰ ਹਿੰਦੂ ਰਾਸ਼ਟਰ ਬਣਾਉਣ ਦੀ ਮੰਗ ਕਰ ਰਹੇ ਸਨ। ਭਾਵੇਂ ਸਾਡੇ ਦੇਸ਼ ਨੂੰ ਸੰਵਿਧਾਨ ਅੰਦਰ ਹਿੰਦੂ ਰਾਸ਼ਟਰ ਤਾਂ ਨਾ ਮੰਨਿਆ ਗਿਆ ਕਿਉਂਕਿ ਇਸ ਨਾਲ ਹੋਰ ਧਰਮਾਂ ਵਾਲਿਆਂ ਵੱਲੋਂ ਆਪਣਾ ਵੱਖਰਾ ਰਾਸ਼ਟਰ ਬਣਾਉਣ ਦੀ ਮੰਗ ਨੇ ਜਨਮ ਲੈ ਲੈਣਾ ਸੀ, ਪਰ ਸਿੱਖ, ਬੁੱਧ ਅਤੇ ਜੈਨ ਧਰਮ ਨੂੰ ਹਿੰਦੂ ਧਰਮ ਦਾ ਅੰਗ ਬਣਾ ਦਿੱਤਾ ਗਿਆ ਅਤੇ ਇਸਨੂੰ ਬਹੁ-ਧਰਮੀ ਦੇਸ਼ ਕਹਿਕੇ ਸੰਵਿਧਾਨ ਨੂੰ ਧਰਮ-ਨਿਰਪੱਖ ਭਾਵ ਸਾਰੇ ਧਰਮਾਂ ਦਾ ਸਤਿਕਾਰ ਅਤੇ ਪੱਖਪਾਤ ਤੋਂ ਉੱਪਰ ਕਿਹਾ ਗਿਆ। ਇਸ ਲਈ ਜਿੱਥੇ ਸਰਮਾਏਦਾਰੀ ਦੀ ਲੋੜ ਨੇ ਵਿਗਿਆਨਕ ਦ੍ਰਿਸ਼ਟੀਕੋਣ ਪ੍ਰਚਾਰਨਾ ਸੰਵਿਧਾਨ 'ਚ ਦਰਜ ਕਰਵਾਇਆ ਉੱਥੇ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਵਿਰੁੱਧ ਕਾਨੂੰਨ ਦਰਜ ਕੀਤਾ ਗਿਆ। ਸੰਵਿਧਾਨ 'ਚ ਸਵੈ-ਵਿਰੋਧ ਦਾ **ਇਹ ਪਹਿਲਾ ਕਾਰਨ ਹੈ।**

**ਦੂਸਰਾ ਕਾਰਨ:** ਸੰਸਾਰ ਦੇ ਹੋਰ ਹਿੱਸਿਆਂ ਵਿੱਚ ਜਿੱਥੇ ਸਰਮਾਏਦਾਰੀ ਨੇ ਰਾਜਿਆਂ ਨੂੰ ਗੱਦੀਓਂ ਲਾਹਿਆ ਉਥੇ ਵੀ ਉਨ੍ਹਾਂ ਨੇ ਮਗਰੋਂ ਜਾਕੇ ਰਾਜਿਆਂ ਅਤੇ ਧਰਮ ਨਾਲ ਸਮਝੌਤਾ ਕੀਤਾ ਜਿਵੇਂ ਇੰਗਲੈਂਡ ਵਿੱਚ ਸਰਮਾਏਦਾਰਾਂ ਨੇ ਰਾਜਿਆਂ ਨੂੰ ਗੱਦੀਓਂ ਲਾ ਕੇ ਫਿਰ ਉਨ੍ਹਾਂ ਨਾਲ ਸਮਝੌਤਾ ਕੀਤਾ ਹੋਇਆ ਹੈ। ਇਸ ਤੋਂ ਸਿੱਖਕੇ ਸਾਡੇ ਦੇਸ਼ ਦੀ ਸਰਮਾਏਦਾਰੀ ਨੇ ਵੀ ਨਕਲ ਕੀਤੀ ਸਾਡੇ ਦੇਸ਼ ਦੀ ਸਰਮਾਏਦਾਰੀ ਨੇ ਸੰਵਿਧਾਨ ਅੰਦਰ ਧਰਮ ਦੀ ਜੈ ਜੈ ਕਾਰ ਕਾਇਮ ਰੱਖੀ।

**ਤੀਸਰਾ ਕਾਰਨ:** ਸਰਮਾਏਦਾਰੀ ਇਹ ਗੱਲ ਚੰਗੀ ਤਰ੍ਹਾਂ ਜਾਣਦੀ ਹੈ ਕਿ ਜੇਕਰ ਲੋਕਾਂ ਦਾ ਅੰਧ-ਵਿਸ਼ਵਾਸਾਂ ਅਤੇ ਧਰਮਾਂ ਤੋਂ ਵਿਸ਼ਵਾਸ ਉੱਠ ਗਿਆ ਤਾਂ ਉਹ ਲਾਜ਼ਮੀ ਹੀ, ਜਿਵੇਂ ਪਹਿਲਾਂ ਗੱਲ ਕੀਤੀ ਜਾ ਚੁੱਕੀ ਹੈ, ਆਪਣੀ ਹੋਣੀ ਦੇ ਆਪ ਮਾਲਕ ਬਣਕੇ ਇੱਕਮੁੱਠ ਹੋ ਕੇ ਉਸਦੇ ਖਿਲਾਫ ਹੀ ਕੁੱਦ ਪੈਣਗੇ ਅਤੇ ਉਸਦਾ ਰਾਜ ਨਹੀਂ ਰਹੇਗਾ। ਨਾਲੇ ਸਾਡੇ ਤਾਂ ਰਾਜ-ਗੱਦੀ ਲੈਣ ਵਾਲਿਆਂ ਨੂੰ ਤਾਜ਼ਾ-ਤਾਜ਼ਾ ਤਜ਼ਰਬਾ ਵੀ ਸੀ ਕਿ ਜਦੋਂ ਉਨ੍ਹਾਂ ਨੇ ਧਰਮ ਦੇ ਆਧਾਰ 'ਤੇ ਸਾਡੇ ਦੇਸ਼ ਨੂੰ ਟੋਟਿਆਂ 'ਚ ਵੰਡ ਕਰਨ ਦੀ ਗੱਲ ਪ੍ਰਵਾਨ ਕੀਤੀ ਤੇ ਲਾਗੂ ਕੀਤੀ ਤਾਂ ਲੋਕਾਂ ਦੇ ਮਨਾਂ 'ਚ ਅਜ਼ਾਦੀ ਖਰੀ ਆਈ ਹੈ ਜਾਂ ਨਹੀਂ, ਇਹ ਸਵਾਲ ਤਾਂ ਕਿਧਰੇ ਉੱਡ-ਪੁੱਡ ਹੀ ਗਿਆ ਤੇ ਉਹ ਇੱਕ-ਦੂਜੇ ਦੇ ਧਰਮ ਵਾਲਿਆਂ ਦੇ ਖੂਨ ਦੇ ਪਿਆਸੇ ਬਣ ਗਏ। ਸੰਨ ਸੰਤਾਲੀ ਦੇ ਵਢਾ-ਟੁੱਕੀ ਦੇ ਦੌਰ ਅੰਦਰ ਲੱਖਾਂ ਲੋਕ ਮਾਰੇ ਗਏ, ਕਿੰਨੇ ਉੱਜੜੇ ਤੇ ਕਿੰਨੀਆਂ ਬਹੂਆਂ-ਬੇਟੀਆਂ ਦੀ ਆਬਰੂ ਰੋਲੀ ਗਈ ਉਹ ਇਸ ਤੋਂ ਵੱਖ ਹੈ। ਸਰਮਾਏਦਾਰੀ ਨੇ ਸਿੱਖਿਆ ਕਿ ਜੇਕਰ ਲੋਕ ਇੱਕਮੁੱਠ ਹੁੰਦੇ ਦਿੱਸਦੇ ਹਨ ਤਾਂ ਆਹ ਦਾਅ ਬੜਾ ਕਾਰਗਰ ਹੈ ਕਿ ਲੋਕਾਂ ਨੂੰ ਧਰਮ ਦੇ ਨਾਂਅ 'ਤੇ ਭੜਕਾਕੇ ਭਰਾ-ਮਾਰ ਲੜਾਈ 'ਚ ਉਲਝਾਈ ਜਾਓ ਅਤੇ ਆਪਣੇ ਰਾਜ-ਭਾਗ ਦੀ ਉਮਰ ਵਧਾਈ ਜਾਓ। ਇਹ ਤੀਸਰਾ ਕਾਰਨ ਬਣਿਆ। ਸੋ ਇਨ੍ਹਾਂ ਤਿੰਨਾਂ ਕਾਰਨਾਂ ਕਰਕੇ ਸਾਡੇ ਸੰਵਿਧਾਨ 'ਚ ਇਹ ਦੋਨੋਂ ਸਵੈ-ਵਿਰੋਧੀ ਧਾਰਾਵਾਂ ਸ਼ਾਮਲ ਕੀਤੀਆਂ ਗਈਆਂ ਹਨ। ਇਹ ਕੋਈ ਭੁੱਲ-ਭੁਲੇਖੇ 'ਚ ਹੋਈ ਗਲਤੀ ਨਹੀਂ।

**ਕੀ ਸੰਵਿਧਾਨ ਨਿਰਪੱਖ ਹੋ ਸਕਦੈ?** ਸਾਨੂੰ ਇਹ ਗੱਲ ਦਿਮਾਗਾਂ 'ਚ ਬਿਠਾ ਲੈਣੀ ਚਾਹੀਦੀ ਹੈ ਕਿ ਕਾਨੂੰਨ ਕੋਈ ਵੀ ਬਣਾਵੇ ਉਹ ਆਪਣੇ ਹਿਤ ਲਈ ਬਣਾਏਗਾ। ਹਿਤ ਅਤੇ ਮੰਗ ਦਾ ਕਿਵੇਂ ਅਟੁੱਟ ਰਿਸ਼ਤਾ ਹੈ, ਇਸ ਲਈ ਇੱਕ ਹੱਡ-ਬੀਤੀ ਸੁਣੋ। ਅਸੀਂ ਤਿੰਨ ਜਣੇ ਬਠਿੰਡੇ ਗਏ। ਗਰਮੀ ਲੋਹੜਿਆਂ ਦੀ ਸੀ। ਅਸੀਂ ਪਸੀਨੋ-ਪਸੀਨੀ ਹੋ ਗਏ। ਮੇਰੇ ਨਾਲ ਵਾਲਾ ਇੱਕ ਕਹਿੰਦਾ ਕਿ "ਕਰਦੇ ਰੱਬਾ ਜਲੋ-ਜਲ।" ਦੂਸਰਾ ਕਹਿਣ ਲੱਗਿਆ, "ਨਹੀਂ ਨਹੀਂ ਰੱਬਾ, ਹੋਰ ਅੰਗਿਆਰ ਸੁੱਟ..ਵਰ੍ਹਾਦੇ ਅੱਗ" ਅਸੀਂ ਉਸਨੂੰ ਪੁੱਛਿਆ ਕਿ ਕੀ ਗੱਲ ਤਾਂ ਉਸਨੇ ਜਵਾਬ ਦਿੱਤਾ ਕਿ ਜੇਕਰ ਅੱਗ ਵਰ੍ਹੇਗੀ ਤਾਂ ਹੀ ਉਸਦੀ ਬਰਫ ਵਿਕੇਗੀ। ਉਸ ਦਾ ਬਰਫ ਦਾ ਕਾਰਖਾਨਾ ਸੀ। ਸੋ ਹਿਤ ਅਤੇ ਮੰਗ ਇੱਕੋ ਸਿੱਕੇ ਦੇ ਦੋ ਪਾਸੇ ਹੁੰਦੇ ਹਨ। ਜੇਕਰ ਕਾਤਿਲ ਨੂੰ ਕਾਨੂੰਨ ਬਣਾਉਣ ਲਈ ਕਿਹਾ ਜਾਵੇ ਤਾਂ ਕਿਉਂਕਿ ਉਸਦੇ ਹਿਤ ਕਤਲ 'ਚੋਂ ਬਰੀ ਹੋਣ ਵਿੱਚ ਹਨ, ਇਸ ਲਈ

ਉਹ ਮੌਜ ਨਾਲ ਬਰੀ ਹੋਣ ਵਾਲਾ ਕਾਨੂੰਨ ਹੀ ਬਣਾਵੇਗਾ।ਕੀ ਜੋਕ ਜੇ ਕਾਨੂੰਨ ਬਣਾਉਣ ਦੇ ਕਾਬਲ ਹੁੰਦੀ ਤਾਂ ਉਹ ਅਜਿਹਾ ਕਾਨੂੰਨ ਬਣਾਉਂਦੀ ਕਿ ਜੋਕਾਂ ਨੂੰ ਖ਼ੂਨ ਪੀਣ 'ਤੇ ਸਖਤ ਸਜ਼ਾ ਦਿੱਤੀ ਜਾਵੇ ?ਬਿਲਕੁਲ ਵੀ ਨਹੀਂ, ਕਿਉਂਕਿ ਜੋਕ ਖ਼ੂਨ ਪੀਣ ਤੋਂ ਬਿਨਾਂ ਜ਼ਿੰਦਾ ਹੀ ਨਹੀਂ ਰਹਿ ਸਕਦੀ। ਇਨ੍ਹਾਂ ਉਦਾਹਰਣਾਂ ਦੀ ਤਰ੍ਹਾਂ ਹੀ ਮਿਹਨਤਕਸ਼ ਧਿਰ ਅਤੇ ਇਹਨਾਂ ਨੂੰ ਲੁੱਟਣ ਵਾਲੀ ਧਿਰ ਦੇ ਹਿਤ ਇੱਕ ਨਹੀਂ ਹੋ ਸਕਦੇ।ਇਸ ਲਈ ਸੰਵਿਧਾਨ ਵੀ ਮਿਹਨਤਕਸ਼ ਜਾਂ ਲੁੱਟਣ ਵਾਲੀ ਧਿਰ 'ਚੋਂ ਕਿਸੇ ਇੱਕ ਦੇ ਹਿਤਾਂ ਵਾਲਾ ਹੀ ਹੋਵੇਗਾ। ਇਸੇ ਤਰ੍ਹਾਂ ਸੰਵਿਧਾਨ ਵਿਗਿਆਨਕ ਦ੍ਰਿਸ਼ਟੀਕੋਣ ਅਤੇ ਧਰਮ ਪ੍ਰਤੀ ਨਿਰਪੱਖ ਨਹੀਂ ਹੋ ਸਕਦਾ, ਇਨ੍ਹਾਂ ਵਿੱਚੋ ਕਿਸੇ ਇੱਕ ਦੇ ਹਿਤ ਹੀ ਪੂਰੇਗਾ।

**ਸਾਰੀ ਵਿਚਾਰ-ਚਰਚਾ ਦੇ ਸਿੱਟੇ: ਪਹਿਲਾ**, ਧਾਰਾ 295-ਏ ਅਤੇ 51-ਏ ਸਵੈ-ਵਿਰੋਧੀ ਹਨ; **ਦੂਸਰਾ**, ਸਾਡੀਆਂ ਹਕੂਮਤਾਂ ਇਸ ਸਵੈ-ਵਿਰੋਧ ਤੋਂ ਚੰਗੀ ਤਰ੍ਹਾਂ ਜਾਣੂ ਹਨ; **ਤੀਸਰਾ**, ਸੰਵਿਧਾਨ ਪੈਦਾਵਾਰੀ ਢੰਗ ਅਤੇ ਪੈਦਾਵਾਰੀ ਰਿਸ਼ਤਿਆਂ ਦੇ ਅਨੁਸਾਰੀ ਬਣਦਾ ਹੈ, ਜੋ ਜਮਾਤਾਂ ਪੈਦਾਵਾਰੀ ਸੋਮਿਆਂ 'ਤੇ ਕਾਬਜ਼ ਹੁੰਦੀਆਂ ਹਨ ਸੰਵਿਧਾਨ ਉਨ੍ਹਾਂ ਦੇ ਹਿਤ ਹੀ ਪੂਰਦਾ ਹੁੰਦਾ ਹੈ ਅਤੇ ਸਾਡਾ ਸੰਵਿਧਾਨ ਵੀ ਸਰਮਾਏਦਾਰਾਂ ਅਤੇ ਜਗੀਰਦਾਰਾਂ ਜਮਾਤਾਂ ਦੇ ਹਿਤਾਂ ਦੀ ਰਾਖੀ ਕਰਨ ਵਾਲਾ ਹੈ; **ਚੌਥਾ**, ਸੰਵਿਧਾਨ ਵਿੱਚ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ 'ਤੇ ਮੁਕੱਦਮਾ ਦਰਜ ਕਰਨ ਵਾਲੀ ਧਾਰਾ ਵੀ ਇਨ੍ਹਾਂ ਜਮਾਤਾਂ ਦੇ ਹਿਤਾਂ ਵਿੱਚ ਭੁਗਤਦੀ ਹੈ; **ਪੰਜਵਾਂ**, ਸਮਾਜ ਵਿੱਚ ਜਦੋਂ ਤੋਂ ਦੋ ਵਿਰੋਧੀ ਧਿਰਾਂ ਬਣੀਆਂ ਹਨ ਉਦੋਂ ਤੋਂ ਨਾ ਸੰਵਿੰਧਾਨ ਕਦੇ ਨਿਰਪੱਖ ਹੋਇਆ ਹੈ ਨਾ ਹੋ ਸਕਦਾ ਹੈ; **ਛੇਵਾਂ**, ਜਦੋਂ ਜਮਾਤਾਂ ਖਤਮ ਹੋਣਗੀਆਂ ਉਦੋਂ ਨਿਰਪੱਖਤਾ ਅਤੇ ਪੱਖਪਾਤ ਦਾ ਸਵਾਲ ਵੀ ਖਤਮ ਹੋ ਜਾਵੇਗਾ ਅਤੇ ਸੰਵਿਧਾਨ ਦੀ ਲੋੜ ਵੀ ਨਹੀਂ ਰਹੇਗੀ ।

**ਸੋ** ਸੰਵਿਧਾਨ ਦੀ ਨਿਰਪੱਖਤਾ ਦਾ ਭੁਲੇਖਾ ਕੱਢਕੇ ਅਗਾਂਹਵਧੂਆਂ ਅਤੇ ਧਰਮ-ਨਿਰਪੇਖਤਾ ਸੋਚ ਨੂੰ ਪ੍ਰਣਾਏ ਵਿਅਕਤੀਆਂ ਅਤੇ ਸੰਸਥਾਵਾਂ ਨੂੰ ਧਾਰਾ 295-ਏ ਨੂੰ ਖਤਮ ਕਰਾਉਣ ਲਈ ਜੱਦੋਜਹਿਦ ਕਰਨ ਲਈ ਅੱਗੇ ਆਉਣਾ ਚਾਹੀਦਾ ਹੈ ਤਾਂ ਕਿ ਲੋਕਾਂ ਦਾ ਦ੍ਰਿਸ਼ਟੀਕੋਣ ਵਿਗਿਆਨਕ ਬਣਾਉਣ ਦਾ ਅੜਿੱਕਾ ਦੂਰ ਹੋ ਸਕੇ।

# ਅਖੇ ! ਭੂਤ ਤਾਂ ਹੁੰਦੇ ਨੇ ਜੀ

ਭੋਲਾ ਨੰਬਰਦਾਰ ਦਿਆਲਪੁਰਾ (ਮਾਨਸਾ)

ਰੁਲਦਾ ਸਿੰਘ ਨੂੰ ਅਕਸਰ ਹੀ ਛੋਟੀਆਂ-ਮੋਟੀਆਂ ਚੋਰੀਆਂ ਕਰਨ ਦੀ ਆਦਤ ਸੀ। ਉਹ ਰਾਤ ਦਾ ਫਾਇਦਾ ਜ਼ਿਆਦਾ ਉਠਾਉਂਦਾ।ਪਾਣੀ ਦੀ ਵਾਰੀ ਸਮੇਂ ਕਿਸੇ ਤੋਂ ਅੱਖ ਬਚਾ ਕੇ ਸਮੇਂ ਤੋਂ ਪਹਿਲਾਂ ਵੱਢ ਲੈਣਾ ਜਾਂ ਫਿਰ ਹਰਾ ਚਾਰਾ ਆਦਿ ਵੱਢ ਲਿਆਉਣਾ।ਖੇਤ ਦੇ ਗੁਆਂਢੀ ਉਸ ਤੋਂ ਬਹੁਤ ਜ਼ਿਆਦਾ ਤੰਗ ਸਨ।ਉੱਧਰ ਰੁਲਦੇ ਨੂੰ ਸਿੱਖਿਆ ਦੇਣ ਲਈ ਬਜ਼ੁਰਗ ਬਾਬਾ ਜੁਆਲਾ ਸਿੰਘ ਦੁਆਰਾ ਘੜੀ ਗਈ ਇੱਕ ਛੋਟੀ ਜਿਹੀ ਜੁਗਤ ਰੁਲਦਾ ਸਿੰਘ ਲਈ ਸਾਰੀ ਜ਼ਿੰਦਗੀ ਦਾ ਡਰ ਬਣ ਗਈ।ਇੱਕ ਰਾਤ ਜਦੋਂ ਉਸ ਨੇ ਬਾਬਾ ਜੀ ਤੋਂ ਪਾਣੀ ਵੱਢਣਾ ਸੀ।ਉਸ ਰਾਤ ਬਾਬਾ ਜੀ ਨੇ ਕੀ ਕੀਤਾ, ਇੱਕ ਸਾਥੀ ਨੂੰ ਹੋਰ ਨਾਲ ਲੈ ਲਿਆ।ਜਿਸ ਨੱਕੇ ਤੋਂ ਪਾਣੀ ਵੱਢਣਾ ਸੀ, ਉਸ ਥਾਂ ਤੇ ਇੱਕ ਬੇਰੀ ਦਾ ਛੋਟਾ ਜਿਹਾ ਲਚਕੀਲਾ ਦਰੱਖ਼ਤ ਸੀ। ਬਾਬਾ ਜੀ ਨੇ ਉਸ ਦਰੱਖ਼ਤ ਨੂੰ ਇੱਕ ਲੋਹੇ ਦੀ ਪਤਲੀ ਸਖ਼ਤ ਤੇ ਲੰਮੀ ਤਾਰ ਬੰਨ ਲਈ ਅਤੇ ਆਪ ਦੋਵੇਂ ਜਣੇ ਨਾਲ ਲਗਦੀ ਨਰਮੇਂ ਦੀ ਫਸਲ ਵਿੱਚ ਲੁਕ ਕੇ ਬੈਠ ਗਏ।ਰੁਲਦੇ ਨੂੰ ਦੂਰੋਂ ਟਾਰਚ ਲਈ ਆਉਂਦਾ ਦੇਖ ਕੇ ਉਹਨਾਂ ਨੇ ਉਸ ਤਾਰ ਨੂੰ ਤੇਜ਼ੀ ਨਾਲ ਖਿੱਚਣਾ ਤੇ ਛੱਡਣਾ ਸ਼ੁਰੂ ਕਰ ਦਿੱਤਾ। ਕੁਝ ਸਮੇਂ ਵਿੱਚ ਹੀ ਬੇਰੀ ਝੂਮਣ ਲੱਗ ਪਈ।ਉਸ ਵਕਤ ਹਵਾ ਵੀ ਬਿਲਕੁਲ ਬੰਦ ਸੀ।ਲਾਗੇ ਆ ਕੇ ਜਦੋਂ ਰੁਲਦੇ ਨੇ ਟਾਰਚ ਦਰੱਖ਼ਤ ਦੇ ਉੱਪਰ ਥੱਲੇ ਮਾਰੀ ਤਾਂ ਦਰੱਖ਼ਤ ਤੋਂ ਬਿਨਾਂ ਕੁੱਝ ਵੀ ਨਹੀਂ ਸੀ। ਰੁਲਦਾ ਬਿਨ੍ਹਾਂ ਹਵਾ ਤੋਂ ਦਰੱਖ਼ਤ ਨੂੰ ਹਿਲਦਾ ਦੇਖ ਕੇ ਕਹੀ ਛੱਡ ਕੇ ਭੱਜ ਗਿਆ।ਦੋ ਦਿਨ ਬੁਖਾਰ ਨਹੀਂ ਉੱਤਰਿਆ। ਅੱਜ ਤੀਂਹ ਸਾਲ ਬੀਤ ਜਾਣ ਦੇ ਬਾਵਜੂਦ ਵੀ ਰੁਲਦਾ ਇਸ ਗੱਲ ਨੂੰ ਮੰਨਦਾ ਹੈ ਕਿ ਭੂਤ ਤਾਂ ਹੁੰਦੇ ਨੇ। ਅਖੇ ! ਮੈਂ ਆਪ ਇੱਕ ਵਾਰ ਅੱਧੀ ਰਾਤ ਖੇਤ ਬੇਰੀ ਥੱਲੇ ਉਨ੍ਹਾਂ ਦਾ 'ਕੌਤਕ' ਮਹਿਸੂਸ ਕੀਤਾ ਸੀ।

**98158-95190**

# ਜਦੋਂ ਹਾਕਮ ਨੇ ਦਿੱਤਾ ਹੁਕਮ ਸਭ ਦੀਵੇ ਬੁਝਾ ਦੇਵੋਂ

## ਨਸ਼ਤਰਾਂ

ਜਗਸੀਰ ਜੀਦਾ



ਅਮੀਰ ਬੰਦਿਆਂ ਦੇ ਬਾਪੂਆਂ ਦੇ ਨਾਮ ਤੇ
ਸੱਜਣੋ 'ਸਕੂਲ' ਹੋਣਗੇ.......

* * * *

ਸਿੱਖਿਆ ਮੰਤਰੀ ਨੇ ਮਾਸਟਰ ਪੜ੍ਹਾਏ
ਥਾਣੇ ਵਿੱਚ ਬੰਦ ਕਰਕੇ

* * * *

ਮਹਿੰਗੇ ਤੇਲ ਨੇ ਸੋਧ ਤੇ ਲੋਕੀ
ਕਾਰਖਾਨਾ ਕੀਹਨੂੰ ਸੋਧੂਗਾ

* * * *

ਸਾਡੇ ਸੁਪਨਿਆਂ ਦੀ ਸੰਘੀ ਘੁੱਟੀ ਹਾਕਮੋ
ਬੱਜਟ ਬਘਿਆੜ ਵਰਗਾ

* * * *

ਖੁਦਕਸ਼ੀਆਂ ਖੇਤਾਂ ਦੇ ਪੁੱਤ ਕਰਦੇ
ਯਾਦਗਾਰ ਗਊਆਂ ਦੀ ਬਣੇ।

## ਕੌੜੇ ਸੱਚ

ਧਰਮ ਤੰਤਰ 'ਚ ਉਲਝਿਆ ਦੇਸ਼ ਸਾਰਾ
ਕਾਊਂਟਰ ਲੁੱਟ ਦੇ ਪੂਜਾ ਅਸਥਾਨ ਬਣਗੇ
ਕਰਕੇ ਸ਼ੁਰੂ ਭਗਵਾਨ ਦੇ ਨਾਮ ਉੱਤੇ
ਹੌਲੀ ਹੌਲੀ ਕਈ ਆਪ ਭਗਵਾਨ ਬਣਗੇ
ਪੂਜਾ ਘਰਾਂ ਵਿੱਚ ਪ੍ਰਵਚਨ ਵਿਕਦੇ
ਵੇਚ ਵੇਚ ਕੇ ਕਈ ਧਨਵਾਨ ਬਣਗੇ
ਜਿੱਥੇ ਹੁੰਦੀਆਂ ਕਦੇ ਨਿਸ਼ਾਨੀਆਂ ਸੀ
ਸਮਾਂ ਬੀਤਿਆ ਵੱਡੇ ਨਿਸ਼ਾਨ ਬਣਗੇ

ਹਰਜਿੰਦਰ ਗੁਲਪੁਰ,
ਪੇਸ਼: ਜੁਗਿੰਦਰਪਾਲ ਗਿੰਦਰ, ਕਿਲ੍ਹਾ ਨੌਂ (ਫਰੀਦਕੋਟ),
98155-92951

ਜਨਮ ਸ਼ਤਾਬਦੀ ਵਰ੍ਹੇ ਤੇ

## ਆਜ਼ਾਦੀ



ਕਿਉਂ ਬਈ ਨਿਹਾਲਿਆ, ਆਜ਼ਾਦੀ ਨਹੀਂ ਵੇਖੀ ?
'ਨਾ ਬਈ ਭਰਾਵਾ, ਨਾ ਖਾਧੀ ਨਾ ਵੇਖੀ'
ਮੈਂ ਜੱਗੂ ਤੋਂ ਸੁਣਿਆ, ਅੰਬਾਲੇ ਖੜੀ ਸੀ
ਬੜੀ ਭੀੜ ਉਸ ਦੇ, ਉਦਾਲੇ ਖੜੀ ਸੀ।
ਬਿਰਲੇ ਦੇ ਘਰ ਵੱਲ, ਅਗਾੜੀ ਸੀ ਉਸ ਦੀ
ਤੇ ਲੋਕਾਂ ਦੇ ਮੂੰਹ ਵੱਲ, ਪਛਾੜੀ ਸੀ ਉਸਦੀ।
ਗਰੀਬਾਂ ਨਾਲ ਲੱਗਦੀ, ਲੜੀ ਹੋਈ ਆ ਖਬਰੇ
ਅਮੀਰਾਂ ਦੇ ਹੱਥੀਂ, ਚੜ੍ਹੀ ਹੋਈ ਆ ਖਬਰੇ,
ਅਖ਼ਬਾਰਾਂ ਚੋਂ ਪੜ੍ਹਿਆ, ਜਰਵਾਣੀ ਜਹੀ ਏ,
ਕੋਈ ਸੋਹਣੀ ਤਾਂ ਨਹੀਂ, ਐਵੇਂ ਕਾਣੀ ਜਹੀ ਏ।

ਲੋਕ ਕਵੀ ਗੁਰਦਾਸ ਰਾਮ ਆਲਮ (1912-1989)

## ਸ਼ਆਦਤ ਹਸਨ ਮੰਟੋ



ਆਲਮੀ ਅਦਬ ਵਿੱਚ ਜਿਹੜੀਆਂ ਸਖ਼ਸੀਅਤਾਂ ਦੇ ਨਾ ਉਂਗਲਾਂ ਉੱਤੇ ਗਿਣਨ ਯੋਗ ਹਨ, ਮੰਟੋ ਉਹਨਾਂ ਵਿੱਚੋਂ ਇੱਕ ਹੈ। ਫਿਰਕਾਪ੍ਰਸਤੀ, ਗਲੇ ਸੜੇ ਪ੍ਰਬੰਧ ਦੀਆਂ ਅਲਾਮਤਾਂ, ਧਰਮਾਂ ਦੇ ਕੋਹਜ ਆਦਿ ਬਾਰੇ ਬੜੀ ਬੇਬਾਕੀ ਨਾਲ ਲਿਖਣ ਵਾਲੇ ਇਸ ਲੇਖਕ ਦੇ ਅਠਾਰਾਂ ਕਹਾਣੀ ਸੰਗ੍ਰਹਿ, ਦੋ ਰੇਖਾ ਚਿੱਤਰ ਸੰਗ੍ਰਹਿ, ਸੌ ਦੇ ਲਗਭਗ ਰੇਡੀਓ ਨਾਟਕ, ਤਿੰਨ ਨਿਬੰਧ ਸੰਗ੍ਰਹਿ, ਆਪਣੇ ਉੱਤੇ ਚੱਲੇ ਮੁਕੱਦਮਿਆਂ ਸਬੰਧੀ ਪੁਸਤਕ, ਬਿਨ੍ਹਾਂ ਸਿਰਲੇਖ ਇੱਕ ਨਾਵਲਿਟ ਤੋਂ ਇਲਾਵਾ ਉਸ ਦੇ ਖ਼ਤਾਂ, ਅਖ਼ਬਾਰੀ ਲੇਖਾਂ, ਫਿਲਮਾਂ ਲਈ ਲਿਖੀਆਂ ਕਹਾਣੀਆਂ, ਫਿਲਮਾਂ ਦੇ ਮਕਾਲਮੇ ਅਤੇ ਗਲਪ ਦੀਆਂ ਅਨੁਵਾਦਿਤ ਪੁਸਤਕਾਂ ਦੀ ਗਿਣਤੀ ਬਾਰੇ ਸੋਚ ਕੇ ਹੈਰਾਨੀ ਹੁੰਦੀ ਹੈ। ਦੇਸ਼-ਵੰਡ (1947) ਬਾਰੇ ਉਹਨੇ ਬਹੁਤ ਖੁੱਲ ਕੇ ਲਿਖਿਆ। 'ਟੋਭਾ ਟੇਕ ਸਿੰਘ' ਉਸ ਦੀ ਵੰਡ ਬਾਰੇ ਸ਼ਾਹਕਾਰ ਰਚਨਾ ਹੈ। ਉਸਦੀਆਂ ਕਈ ਕਹਾਣੀਆਂ 'ਤੇ ਮੁਕੱਦਮੇ ਵੀ ਚੱਲੇ ਅਤੇ ਅਸ਼ਲੀਲਤਾ ਦੇ ਦੋਸ਼ ਵੀ ਲੱਗੇ ਪਰ ਉਸ ਦਾ ਕਹਿਣਾ ਸੀ ਕਿ ਜੇ ਤੁਹਾਨੂੰ ਲਗਦਾ ਮੇਰੀਆਂ ਕਹਾਣੀਆਂ ਪੜ੍ਹਨਯੋਗ ਨਹੀਂ ਤਾਂ ਇਹ ਸਮਾਜ ਵੀ ਸਹਿਣ ਯੋਗ ਨਹੀਂ। ਮੈਂ ਸਮਾਜਿਕ ਯਥਾਰਥ ਨੂੰ ਹੀ ਆਪਣੀਆਂ ਰਚਨਾਵਾਂ 'ਚ ਪੇਸ਼ ਕੀਤਾ।

## ਉਦੋਂ ਕੁੱਝ ਜੁਗਨੂੰਆਂ ਦਾ ਸ਼ਹਿਰ 'ਚ ਆਉਣਾ ਜ਼ਰੂਰੀ ਹੋ ਗਿਆ

ਰਮਨਦੀਪ

**ਵੰਨਗੀ**

## ਮਜ਼ਾਹੀਆ ਟੱਪੇ

**ਉੱਚਾ ਸੰਤ**

ਕੁਲ ਸਾਂਭਣੇ ਦੇ ਡਰੋਂ ਘਰੋਂ ਭੱਜਿਆ,
ਭੱਜਿਆ ਬੀਵੀ ਦਾ ਕੰਤ ਜੀ, ਕੰਤ ਜੀ !
ਲੋਕਾਂ ਦੀਆਂ ਕੁਲਾਂ ਤਾਰਦਾ, ਉੱਚਾ ਸੰਤ ਜੀ।

**ਨਿਸ਼ਾਨ**

ਉੱਚਾ ਬਾਬੇ ਦੇ ਨਿਸ਼ਾਨ ਤੋਂ ਨਿਸ਼ਾਨ ਕੋਈ,
ਬਣਿਆ ਤਾਂ ਕਹਿੰਦੇ ਡਿੱਗੂ ਫਰਸ਼ੀਂ ਫਰਸ਼ੀਂ !
ਟਾਵਰ ਟੀ.ਵੀ. ਕਿਉਂ ਨਾ ਡਿਗਿਆ, ਲੱਗੇ ਅਰਸ਼ੀਂ।

**ਝੂਠ ਬੋਲਣਾ**

ਝੂਠ ਬੋਲਣਾ ਅਖੇ ਹੈ ਪਾਪ ਸੰਗਤੇ,
ਭਾਈ ਜੀ ਨੇ ਕਿਹਾ ਖੜ੍ਹ ਕੇ, ਖੜ੍ਹ ਕੇ !
ਨਕਲੀ ਵਿਆਹ ਦੇ ਪਰ ਸੀ, ਨੰਦ ਪੜ੍ਹ ਤੇ।

**ਮਾਮਾ ਭਾਣਜਾ**

ਡਿੱਗੇ ਬਿਜਲੀ ਉੱਤੇ ਮਾਮੇ ਭਾਣਜੇ,
ਗੱਪੀਆਂ ਨੇ ਗੱਪ ਛੱਡ ਤੀ, ਛੱਡ ਤੀ !
ਠੁੱਸ ਕਰੀ ਸੀਖ ਜਿਹੀ ਨੇ, ਛੱਤ ਗੱਡ ਤੀ।

ਸੇਵਕ ਸਿੰਘ ਸ਼ਮੀਰੀਆ

## .ਗ਼ਜ਼ਲ

ਹੱਥੀਂ ਸਰ੍ਹੋਂ ਜਮਾਉਂਦੇ ਬਾਬੇ, ਬਚ ਕੇ ਰਹਿਣਾ।
ਭਰਮਾਂ ਦੇ ਵਿੱਚ ਪਾਉਂਦੇ ਬਾਬੇ, ਬਚਕੇ ਰਹਿਣਾ।

ਮਜ਼ਹਬਾਂ-ਧਰਮਾਂ, ਜਾਤਾਂ-ਪਾਤਾਂ ਦੇ ਨਾਂਵਾਂ ਤੇ,
ਲੋਕਾਂ ਨੂੰ ਲੜਵਾਉਂਦੇ ਬਾਬੇ, ਬਚਕੇ ਰਹਿਣਾ।

ਵਸਦੇ ਰਸਦੇ ਘਰ ਨੂੰ ਨਰਕ ਬਣਾ ਦਿੰਦੇ ਨੇ,
ਝੂਠੇ ਸੁਰਗ ਦਿਖਾਉਂਦੇ ਬਾਬੇ, ਬਚਕੇ ਰਹਿਣਾ।

ਰਾਸ਼ੀ ਦੇ ਨਗ ਕਹਿਕੇ ਵੇਚ ਰਹੇ ਨੇ ਪੱਥਰ,
ਅੰਨ੍ਹੀ ਲੁੱਟ ਮਚਾਉਂਦੇ ਬਾਬੇ, ਬਚ ਕੇ ਰਹਿਣਾ।

ਕਿਰਤੀ ਦੀ ਦੁਰਗਤ ਨੂੰ ਕਰਮਾਂ ਦਾ ਫ਼ਲ਼ ਆਖਣ,
ਵਿਹਲੜ ਨੂੰ ਵਡਿਆਉਂਦੇ ਬਾਬੇ, ਬਚਕੇ ਰਹਿਣਾ।

ਪੁੰਨ ਦਾਨ ਤੇ ਸੇਵਾ ਵਿੱਚ ਸੰਗਤ ਨੂੰ ਲਾ ਕੇ,
ਐਸ਼ਾਂ ਖੂਬ ਉਡਾਉਂਦੇ ਬਾਬੇ, ਬਚਕੇ ਰਹਿਣਾ।

'ਜ਼ਖ਼ਮੀ' ਸਦਾ ਸੰਘਰਸ਼ ਬਦਲਦੇ ਨੇ 'ਤਕਦੀਰਾਂ',
ਮਾਰਗ ਤੋਂ ਭਟਕਾਉਂਦੇ ਬਾਬੇ, ਬਚਕੇ ਰਹਿਣਾ।

ਕਰਮ ਸਿੰਘ ਜ਼ਖ਼ਮੀ, 98146-28027

# ਪ੍ਰਮਾਤਮਾ ਨੇ ਬੰਦੇ ਨੂੰ ਨਹੀਂ, ਬੰਦੇ ਨੇ ਪ੍ਰਮਾਤਮਾ ਨੂੰ ਬਣਾਇਐ

**ਖੁਸ਼ਵੰਤ ਸਿੰਘ**

ਕੁੱਝ ਦਾਰਸ਼ਨਿਕਾਂ ਅਤੇ ਧਾਰਮਿਕ ਵਿਦਵਾਨਾਂ ਨੇ ਇੱਕ ਵਾਰ ਫਿਰ ਪ੍ਰਮਾਤਮਾ ਦੀ ਹੋਂਦ ਵਿੱਚ ਆਪਣਾ ਵਿਸ਼ਵਾਸ਼ ਜਤਾਇਆ ਹੈ। ਪ੍ਰਮਾਤਮਾ ਲਈ ਵੱਖਰੇ-ਵੱਖਰੇ ਨਾਵਾਂ ਦੀ ਵਰਤੋਂ ਹੁੰਦੀ ਹੈ। ਪ੍ਰਮਾਤਮਾ ਨੂੰ ਬ੍ਰਹਮਾ, ਅਰਥਾਤ ਸਿਰਜਣਹਾਰ ਕਿਹਾ ਜਾਂਦਾ ਹੈ। ਪ੍ਰਮਾਤਮਾ ਨੂੰ ਅੱਲ੍ਹਾ, ਰੱਬ, ਪਰਮੇਸ਼ਵਰ ਅਤੇ ਵਾਹਿਗੁਰੂ ਕਿਹਾ ਜਾਂਦਾ ਹੈ। ਤੁਸੀਂ ਉਸ ਨੂੰ ਕਿਸੇ ਵੀ ਨਾਂਅ ਨਾਲ ਪੁਕਾਰੋ, ਉਸ ਨੂੰ ਸਾਰੇ ਸੰਸਾਰ ਵਿੱਚ ਸਭਨਾਂ ਜੀਵਾਂ ਦਾ ਸਿਰਜਣਹਾਰ ਮੰਨਿਆ ਜਾਂਦਾ ਹੈ। ਤੁਸੀਂ ਵਿਸ਼ਵਾਸ਼ ਰੱਖਣ ਵਾਲਿਆਂ ਕੋਲੋਂ ਪੁੱਛੋ ਕਿ ਜੇ ਪ੍ਰਮਾਤਮਾ ਨੇ ਜੀਵ ਦੀ ਸਿਰਜਣਾ ਕੀਤੀ ਹੈ ਤਾਂ ਉਸ ਦੀ ਸਿਰਜਣਾ ਕਿਸ ਨੇ ਕੀਤੀ? ਉਨ੍ਹਾਂ ਕੋਲ ਇਸ ਦਾ ਕੋਈ ਜੁਆਬ ਨਹੀਂ ਹੈ। ਸੱਚਾਈ ਇਹ ਹੈ ਕਿ ਧਰਤੀ ਉੱਤੇ ਜੀਵਨ ਦੀ ਸਿਰਜਣਾ ਕਿਸੇ ਵੀ ਦੂਸਰੇ ਜੀਵ ਵਾਂਗ ਹੋਈ ਹੈ। ਇਸ ਨੂੰ ਕਿਸੇ ਵਿਅਕਤੀ ਨੇ ਨਹੀਂ ਬਣਾਇਆ, ਚਾਹੇ ਤੁਸੀਂ ਉਸ ਨੂੰ ਕਿਸੇ ਵੀ ਨਾਂਅ ਨਾਲ ਪੁਕਾਰੋ। ਕੋਈ ਵੀ ਸਿਰਜਣਹਾਰ ਨਹੀਂ ਸੀ। ਪ੍ਰਮਾਤਮਾ ਨੇ ਸਾਨੂੰ ਨਹੀਂ ਬਣਾਇਆ, ਬਲਕਿ ਅਸੀਂ ਪ੍ਰਮਾਤਮਾ ਨੂੰ ਬਣਾਇਆ ਹੈ।

ਪਰਦਾਫਾਸ਼

# ਕਰਾਮਾਤ ਕਾਰ ਸੇਵਾ ਵਾਲੇ ਬਾਬੇ ਦੀ

ਮੋਹਣਜੀਤ ਥਰੀਕੇ

10 ਮਈ 2012 ਨੂੰ ਫ਼ੋਨ ਆਇਆ, ਕਿ ਮੈਂ ਸੁਰਿੰਦਰ ਸਿੰਘ ਆਸਟ੍ਰੇਲੀਆ ਤੋਂ ਪੰਜਾਬ ਆਇਆ ਹਾਂ। ਮੈਂ ਆਸਟ੍ਰੇਲੀਆ ਵਿੱਚ ਤਰਕਸ਼ੀਲ ਸੁਸਾਇਟੀ ਲਈ ਕੰਮ ਕਰ ਰਿਹਾ ਹਾਂ। ਮੈਂ ਲੁਧਿਆਣੇ ਵਾਲੇ ਤਰਕਸ਼ੀਲ ਸੁਸਾਇਟੀ ਦੇ ਦਫ਼ਤਰ ਦੇ ਬੋਰਡ ਉੱਪਰੋਂ ਤੁਹਾਡਾ ਨੰਬਰ ਲਿਆ ਹੈ। ਮੈਂ ਤੁਹਾਡੇ ਨਾਲ ਇੱਕ ਜ਼ਰੂਰ ਮੀਟਿੰਗ ਕਰਨਾ ਚਾਹੁੰਦਾ ਹਾਂ। ਮੀਟਿੰਗ ਮਿਤੀ 13/5/12 (ਐਤਵਾਰ) ਨੂੰ ਲੁਧਿਆਣਾ ਦਫ਼ਤਰ ਵਿੱਚ ਤੈਅ ਹੋਈ।

ਮੀਟਿੰਗ ਵਿੱਚ ਲੁਧਿਆਣਾ ਇਕਾਈ ਦੇ ਮੈਂਬਰ ਜਿਹਨਾਂ ਵਿੱਚ ਆਤਮਾ ਸਿੰਘ, ਦਲਬੀਰ ਕਟਾਣੀ, ਸਤੀਸ਼ ਕੁਮਾਰ, ਪ੍ਰਿੰਸੀਪਲ ਹਰਭਜਨ ਸਿੰਘ, ਦਲਜੀਤ ਸਿੰਘ, ਮੈਂ (ਮੋਹਣਜੀਤ ਥਰੀਕੇ), ਹਰਚੰਦ ਸਿੰਘ ਹਾਜ਼ਰ ਹੋਏ। ਸਹੀ ਸਮੇਂ ਤੇ ਸੁਰਿੰਦਰ ਸਿੰਘ ਆਪਣੀ ਪਤਨੀ ਸਮੇਤ ਹਾਜ਼ਰ ਹੋ ਗਿਆ। ਸੁਰਿੰਦਰ ਸਿੰਘ ਨੇ ਜੋ ਜਾਣਕਾਰੀ ਦਿੱਤੀ ਉਹ ਬਹੁਤ ਹੀ ਹੈਰਾਨੀਜਨਕ ਸੀ।

ਸੁਰਿੰਦਰ ਸਿੰਘ ਨੇ ਦੱਸਿਆ ਕਿ ਉਹ ਪਿਛਲੇ 12-13 ਸਾਲ ਤੋਂ ਤਰਕਸ਼ੀਲ ਸੁਸਾਇਟੀ ਨਾਲ ਜੁੜਿਆ ਹੋਇਆ ਹੈ ਅਤੇ ਆਪਣੇ ਪੱਧਰ ਤੇ ਆਸਟ੍ਰੇਲੀਆ ਵਿੱਚ ਸਾਧਾਂ, ਸੰਤਾਂ, ਜੋਤਸ਼ੀਆਂ ਆਦਿ ਨਾਲ ਵਿਗਿਆਨਕ ਸੋਚ ਦੇ ਅਧਾਰ ਤੇ ਟੱਕਰ ਲੈ ਰਿਹਾ ਹੈ।

ਸੁਰਿੰਦਰ ਨੇ ਦੱਸਿਆ ਕਿ ਲਗਭਗ ਦੋ ਸਾਲ ਪਹਿਲਾਂ ਉਸਦੀ ਮੁਲਾਕਾਤ ਆਸਟ੍ਰੇਲੀਆ ਵਿੱਚ ਗੁਰਪ੍ਰੀਤ ਕੌਰ ਨਾਲ ਹੋਈ ਜੋ ਕਿ ਬਹੁਤ ਹੀ ਦੁਖੀ ਲਗਦੀ ਸੀ। ਉਸਦੇ ਚਿਹਰੇ ਦੀ ਰੌਣਕ ਬਿਲਕੁਲ ਹੀ ਖਤਮ ਸੀ। ਹਾਸੇ ਖੁਸ਼ੀਆਂ ਤਾਂ ਉਸਦੇ ਨੇੜੇ ਤੇੜੇ ਵੀ ਨਹੀਂ ਸਨ। ਸੁਰਿੰਦਰ ਨੇ ਆਪਣੇ ਤਰਕਸ਼ੀਲ ਸੁਭਾਅ ਮੁਤਾਬਿਕ ਉਸਤੋਂ ਸਵਾਲ ਕਰਨੇ ਸ਼ੁਰੂ ਕਰ ਦਿੱਤੇ। ਬੱਸ ਫਿਰ ਕੀ ਸੀ-ਗੁਰਪ੍ਰੀਤ ਕੌਰ ਨੇ ਵੀ ਉਸ ਕੋਲ ਆਪਣਾ ਮਨ ਖੋਲ੍ਹਣਾ ਸ਼ੁਰੂ ਕਰ ਦਿੱਤਾ। ਸੁਰਿੰਦਰ ਸਿੰਘ ਨੂੰ ਪਤਾ ਲੱਗਾ ਕਿ ਗੁਰਪ੍ਰੀਤ ਕੌਰ ਪੰਜਾਬ ਵਿੱਚ ਇੱਕ ਕਾਰ ਸੇਵਾ ਵਾਲੇ ਬਾਬੇ ਦੀ ਚੁੰਗਲ ਵਿੱਚ ਫਸੀ ਹੋਈ ਸੀ ਜੋ ਕਿ ਗੁਰਪ੍ਰੀਤ ਤੋਂ ਮੋਟੀਆਂ-ਮੋਟੀਆਂ ਰਕਮਾਂ ਕਾਰ ਸੇਵਾ ਦੇ ਨਾਮ ਉਪਰ ਮੰਗਵਾ ਰਿਹਾ ਸੀ। ਉਸ ਬਾਬੇ ਨੇ ਗੁਰਪ੍ਰੀਤ ਨੂੰ ਵਿਆਹ ਕਰਨ ਤੋਂ ਵੀ ਮਨ੍ਹਾਂ ਕੀਤਾ ਹੋਇਆ ਸੀ। ਅਖੇ, ਤੂੰ ਵਿਆਹ ਕਰਵਾ ਲਿਆ ਤਾਂ ਤੇਰੀ ਸਾਰੀ ਜ਼ਿੰਦਗੀ ਤਬਾਹ ਹੋ ਜਾਵੇਗੀ। ਬਾਬੇ ਨੇ ਗੁਰਪ੍ਰੀਤ ਨੂੰ ਦਿਨ ਰਾਤ ਪਾਠ ਕਰਨ ਲਈ ਕਿਹਾ। ਜਿਸ ਕਰਕੇ ਕੰਮ ਤੋਂ ਵਿਹਲੇ ਸਮੇਂ ਗੁਰਪ੍ਰੀਤ ਕੌਰ ਦਿਨ ਰਾਤ ਪਾਠ ਕਰਦੀ। ਮੁਸ਼ਕਿਲ ਨਾਲ ਸੌਂ ਪਾਉਂਦੀ ਅਤੇ ਉਠਦੇ ਸਾਰ ਫਿਰ ਪਾਠ ਕਰਨ ਲੱਗ ਜਾਂਦੀ। ਉਸਨੂੰ ਟੈਲੀਫ਼ੋਨ ਦੀ ਘੰਟੀ ਤੋਂ ਵੀ ਡਰ ਆਉਂਦਾ, ਹਰ ਕਿਸਮ ਦੇ ਸੰਗੀਤ ਆਦਿ ਤੋਂ ਵੀ ਡਰ ਲਗਦਾ।

ਸੁਰਿੰਦਰ ਅਤੇ ਗੁਰਪ੍ਰੀਤ ਦੀਆਂ ਮੁਲਾਕਾਤਾਂ ਵਧਣ ਲੱਗੀਆਂ। ਦੋਵੇਂ ਸਾਲ ਕੁ ਪਹਿਲਾਂ ਵਿਆਹ ਦੇ ਬੰਧਨ ਵਿੱਚ ਬੱਝ ਗਏ। ਇਹ ਵਿਆਹ ਗੁਰਪ੍ਰੀਤ ਦੇ ਜੀਵਨ ਵਿੱਚ ਖੁਸ਼ੀਆਂ ਖੇੜੇ ਵਾਪਸ ਲੈ ਕੇ ਆਇਆ।

ਗੁਰਪ੍ਰੀਤ ਕੌਰ ਜੋ ਪਿਛਲੇ 4-5 ਸਾਲ ਤੋਂ ਅਸਟ੍ਰੇਲੀਆ ਰਹਿ ਰਹੀ ਸੀ। ਲੁਧਿਆਣੇ ਨੇੜੇ ਇੱਕ ਕਾਰ ਸੇਵਾ ਵਾਲੇ ਬਾਬੇ ਕੋਲ ਪਿਛਲੇ 7-8 ਸਾਲ ਤੋਂ ਪਰਿਵਾਰ ਸਮੇਤ ਜਾ ਰਹੀ ਸੀ। ਬਾਬੇ ਨੇ ਆਪਣੀ ਇੱਕ ਖਾਸ ਸੇਵਕ ਬਣਾਈ ਹੋਈ ਸੀ। ਕਈ ਲੋਕ ਤਾਂ ਬਾਬੇ ਦੇ ਨਾਲ ਗੁਰਪ੍ਰੀਤ ਕੌਰ ਨੂੰ ਵੀ ਮੱਥਾ ਟੇਕਦੇ ਸਨ। ਬਾਬਾ, ਗੁਰਪ੍ਰੀਤ ਅਤੇ ਇਸ ਦੇ ਪਰਿਵਾਰ ਤੋਂ ਮੋਟੀ ਰਕਮ ਲੁੱਟ ਕਰ ਰਿਹਾ ਸੀ। ਇਕ ਵਾਰ ਗੁਰਪ੍ਰੀਤ ਦੇ ਇਕ ਨੇੜਲੇ ਵਿਆਹ ਵਿੱਚ ਬਾਬਾ ਸਾਮਿਲ ਹੋਇਆ, ਇਸਦੀ ਮੰਗ ਸੀ ਕਿ ਮੈਨੂੰ ਸੋਨੇ ਦਾ ਕੜਾ ਅਤੇ ਮੁੰਦਰੀ ਦਿੱਤੀ ਜਾਵੇ ਕਿਉਂਕਿ ਮੇਰੇ ਹੱਥ ਖਾਲੀ ਹਨ। ਸਮੇਂ-ਸਮੇਂ ਬਾਬੇ ਨੇ ਆਲੇ ਦੁਆਲੇ ਦੇ 4-5 ਪਿੰਡਾਂ ਵਿੱਚ ਨਗਰ ਕੀਰਤਨ ਕੱਢਣ ਦਾ ਖਰਚ ਵੀ ਗੁਰਪ੍ਰੀਤ ਦੇ ਸਿਰ ਪਾਇਆ ਹੋਇਆ ਸੀ। ਜਿਸ ਵਿੱਚ ਊਠ, ਘੋੜੇ, ਹਾਥੀ, ਬੱਘੀਆਂ, ਮੋਟਰ ਕਾਰਾਂ ਅਤੇ ਹੈਲੀਕਾਪਟਰ ਨਾਲ ਫੁੱਲਾਂ ਦੀ ਵਰਖਾ ਸ਼ਾਮਲ ਸੀ। ਆਸਟ੍ਰੇਲੀਆ ਜਾਣ ਤੋਂ ਬਾਅਦ ਬਾਬੇ ਨੇ ਗੁਰਪ੍ਰੀਤ ਨੂੰ ਇੱਕ ਪਲਾਟ ਲੈ ਕੇ ਦੇਣ ਦੇ ਨਾਂ ਉਪਰ ਨਗਦੀ ਮੰਗਵਾ ਲਈ ਅਤੇ ਪਲਾਟ ਆਪਣੇ ਨਾਮ ਕਰਵਾ ਲਿਆ। ਗੁਰਪ੍ਰੀਤ ਜਦੋਂ ਆਸਟ੍ਰੇਲੀਆ ਤੋਂ ਪੰਜਾਬ ਆਉਂਦੀ ਤਾਂ ਬਾਬੇ ਦੇ ਆਦਮੀ ਗੁਰਪ੍ਰੀਤ ਨੂੰ ਦਿੱਲੀ ਏਅਰਪੋਰਟ ਤੋਂ ਸਿੱਧੇ ਆਪਣੇ ਡੇਰੇ ਲੈ ਜਾਂਦੇ ਅਤੇ ਉਸਦੇ ਸਮਾਨ ਤੇ ਆਪਣਾ ਕਬਜਾ ਕਰ ਲੈਂਦੇ। ਗੁਰਪ੍ਰੀਤ ਨੂੰ ਇਕੱਲੀ ਨੂੰ ਕਿਤੇ ਵੀ ਨਾ ਜਾਣ ਦਿੰਦੇ। ਹੁਣ ਗੁਰਪ੍ਰੀਤ ਬਾਬੇ ਦੀ

ਚੁੰਗਲ ਵਿੱਚੋਂ ਛੁਟਣਾ ਚਾਹੁੰਦੀ ਸੀ।ਪਰ ਉਸ ਨੂੰ ਕੋਈ ਰਸਤਾ ਵਿਖਾਈ ਨਹੀਂ ਦੇ ਰਿਹਾ ਸੀ।ਇਕ ਪਾਸੇ ਗੁਰਪ੍ਰੀਤ ਦੀ ਦਿੱਤੀ ਹੋਈ ਮੋਟੀ ਰਕਮ, ਦੂਜੇ ਪਾਸੇ ਗੁਰਪ੍ਰੀਤ ਦੀ ਬਾਬੇ ਦੁਆਰਾ ਕੰਮਜ਼ੋਰ ਕੀਤੀ ਮਾਨਸਿਕਤਾ।

ਸੁਰਿੰਦਰ ਨੇ ਵਿਆਹ ਤੋਂ ਬਾਅਦ ਗੁਰਪ੍ਰੀਤ ਦਾ ਬਾਬੇ ਵਿੱਚੋਂ ਵਿਸ਼ਵਾਸ ਕੱਢਣਾ ਸ਼ੁਰੂ ਕੀਤਾ। ਬਾਬੇ ਨੇ ਗੁਰਪ੍ਰੀਤ ਨੂੰ ਕਿਹਾ ਕਿ ਮੈਨੂੰ ਘੁੰਮਣ ਲਈ ਆਸਟ੍ਰੇਲੀਆ ਬੁਲਾਉ। ਇੱਥੇ ਮੈਂ ਬਹੁਤ ਪ੍ਰੇਸ਼ਾਨ ਹਾਂ। ਕੁੱਝ ਲੋਕ ਮੇਰੇ ਉਪਰ ਘਪਲੇ ਕਰਨ ਦਾ ਸ਼ੱਕ ਕਰਦੇ ਹਨ ਤਾਂ ਸੁਰਿੰਦਰ ਨੇ ਗੁਰਪ੍ਰੀਤ ਨੂੰ ਕਿਹਾ ਕਿ ਬਾਬੇ ਨੂੰ ਕਹਿ ਕਿ ਸਪਾਂਸਰ ਕਰਨ ਲਈ ਕਾਫੀ ਖਰਚ ਆਉਂਦਾ ਹੈ। ਤੁਸੀਂ ਮੈਨੂੰ ਰੁਪਏ ਭੇਜ ਦੇਵੋ। ਕਿਉਂਕਿ ਗੁਰਪ੍ਰੀਤ ਬਾਬੇ ਨੂੰ ਪਹਿਲਾਂ ਕਾਫੀ ਰੁਪਏ ਦੇ ਚੁੱਕੀ ਸੀ।ਉਸਨੂੰ ਵਿਸ਼ਵਾਸ ਸੀ ਕਿ ਬਾਬਾ ਇੱਕਦਮ ਰੁਪਏ ਭੇਜਣ ਲਈ ਹਾਂ ਕਰ ਦੇਵੇਗਾ।ਪਰ ਸੁਰਿੰਦਰ ਨੂੰ ਤਰਕਸ਼ੀਲ ਸੁਭਾਅ ਮੁਤਾਬਿਕ ਪਤਾ ਸੀ ਕਿ ਇਹ ਠੱਗ ਲੋਕ ਰੁਪਏ ਆਦਿ ਸਭ ਲੈਣਾ ਹੀ ਜਾਣਦੇ ਹਨ, ਦਿੰਦੇ ਕਦੇ ਵੀ ਨਹੀਂ। ਇੰਝ ਹੀ ਹੋਇਆ ਕਿ ਬਾਬੇ ਨੇ ਰੁਪਏ ਭੇਜਣ ਤੋਂ ਨਾਂਹ ਕਰ ਦਿੱਤੀ ਤਾਂ ਗੁਰਪ੍ਰੀਤ ਦੇ ਮਨ ਨੂੰ ਪਹਿਲੀ ਵਾਰ ਭਾਰੀ ਠੇਸ ਪੁੱਜੀ।

ਅਸੀਂ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਲੁਧਿਆਣਾ ਦੇ ਮੈਂਬਰਾਂ ਨੇ ਜ਼ੋਨ ਆਗੂ ਦਲਬੀਰ ਕਟਾਨੀ ਦੀ ਅਗਵਾਈ ਵਿੱਚ ਇਹ ਤੈਅ ਕੀਤਾ ਕਿ ਸੁਰਿੰਦਰ ਨੂੰ ਗੁਰਪ੍ਰੀਤ ਦੇ ਨਾਲ ਬਾਬੇ ਦੇ ਡੇਰੇ ਸਿਰਫ ਦੋ ਤਿੰਨ ਵਿਅਕਤੀਆਂ ਦੀ ਹਾਜਰੀ ਵਿੱਚ ਭੇਜਿਆ ਜਾਵੇ। ਕਿਉਂਕਿ ਸੁਰਿੰਦਰ ਖੁਦ ਆਪ ਬਹੁਤ ਐਕਟਿਵ ਮੈਂਬਰ ਹੈ।ਸੁਰਿੰਦਰ ਨੇ ਬਾਬੇ ਨੂੰ ਜਾ ਕੇ ਕਿਹਾ ਕਿ ਮੈਂ ਗੁਰਪ੍ਰੀਤ ਕੌਰ ਨਾਲ ਵਿਆਹ ਕਰ ਲਿਆ ਹੈ। ਮੈਂ ਇਕ ਤਰਕਸ਼ੀਲ ਹਾਂ। ਤੂੰ ਇਸ ਕੋਲੋਂ ਜਿਹੜੀ ਰਕਮ ਲੁੱਟੀ ਹੈ ਉਹ ਵਾਪਿਸ ਕਰਦੇ। ਤਾਂ ਬਾਬੇ ਨੇ ਤਰਕਸ਼ੀਲ ਸੁਸਾਇਟੀ ਦਾ ਨਾਮ ਸੁਣਦੇ ਹੀ ਕਰੀਬ ਛੇ ਲੱਖ ਰੁਪਏ ਦੇਣੇ ਮੰਨੇ। ਕੁਝ ਮੌਕੇ ਤੇ ਵਾਪਸ ਕੀਤੇ। ਪਰ ਇਥੇ ਹੀ ਬਸ ਨਹੀਂ। ਸੁਰਿੰਦਰ ਅਤੇ ਗੁਰਪ੍ਰੀਤ ਨੇ ਸਾਨੂੰ ਦੂਜੀ ਮੀਟਿੰਗ ਵਿੱਚ ਦੱਸਿਆ ਕਿ ਬਾਬਾ ਡਰ ਤਾਂ ਗਿਆ ਹੈ।ਅਜੇ ਇੱਕ ਚੱਕਰ ਫਿਰ ਉਸ ਕੋਲ ਜਾਣਾ ਪਵੇਗਾ।ਅਸੀਂ ਪੂਰੀ ਤਿਆਰੀ ਨਾਲ ਬਾਬੇ ਨੂੰ ਫਿਰ ਤੋਂ ਘੇਰਨ ਲਈ ਵਿਉਂਤਬੰਦੀ ਕੀਤੀ। ਕਿਉਂਕਿ ਇਹ ਬਾਬਾ ਲੋਕਾਂ ਤੋਂ ਰੁਪਏ ਇਕੱਠੇ ਕਰਕੇ ਗੁਰਦੁਆਰਿਆਂ ਦੀਆਂ ਇਮਾਰਤਾਂ ਬਣਵਾਉਂਦਾ ਹੈ। ਬਹੁਤ ਸਾਰੇ ਲੋਕ ਇਸਦੇ ਸੇਵਕ ਅਤੇ ਸ਼ਰਧਾਲੂ ਹਨ। ਦੂਜੇ ਇਹ ਮਸਲਾ ਧਰਮ ਨਾਲ ਜੁੜਿਆ ਹੋਇਆ ਹੈ। ਅਸੀਂ ਇਸਦੀਆਂ ਕੰਮਜ਼ੋਰੀਆਂ ਲੱਭ ਕੇ ਇਸ ਉੱਪਰ ਵਾਰ ਕਰਨਾ ਚਾਹੁੰਦੇ ਸੀ। ਸਾਡੇ ਕੋਲ ਗੁਰਪ੍ਰੀਤ ਕੌਰ ਸਭ ਤੋਂ ਵੱਡਾ ਸਬੂਤ ਸੀ। ਜਿਸਨੂੰ ਇਲਾਕੇ ਦੇ ਲੋਕ ਅਤੇ ਬਾਬੇ ਦੇ ਸਾਰੇ ਜਾਣਕਾਰ ਜਾਣਦੇ ਸਨ।

ਦੂਜੀ ਵਾਰ ਫਿਰ ਤੋਂ ਸੁਰਿੰਦਰ ਸਿੰਘ ਅਤੇ ਗੁਰਪ੍ਰੀਤ ਕੌਰ ਨੂੰ ਤਰਕਸ਼ੀਲ ਸੁਸਾਇਟੀ ਦੀ ਪੂਰੀ ਨਿਗਰਾਨੀ ਹੇਠ ਬਾਬੇ ਕੋਲ ਭੇਜਿਆ ਗਿਆ। ਸੁਰਿੰਦਰ ਨੇ ਬਾਬੇ ਨੂੰ ਕਿਹਾ ਕਿ ਗੁਰਪ੍ਰੀਤ ਦੇ ਪੈਸਿਆਂ ਤੋਂ ਲਿਆ ਗਿਆ ਪਲਾਟ ਗੁਰਪ੍ਰੀਤ ਦੇ ਨਾਂ ਕਰਵਾ। ਤਾਂ ਬਾਬਾ ਆਨਾਕਾਨੀ ਕਰਨ ਲੱਗਾ। ਸੁਰਿੰਦਰ ਨੇ ਉਥੋਂ ਹੀ ਮੈਨੂੰ ਟੈਲੀਫੋਨ ਕੀਤਾ ਅਤੇ ਬਾਬੇ ਦੇ ਵਿਚਾਰ ਦੱਸੇ। ਗੱਲ ਕਰਨ ਤੋਂ ਬਾਅਦ ਬਾਬੇ ਨੂੰ ਸੁਰਿੰਦਰ ਨੇ ਕਿਹਾ ਕਿ ਅਸੀਂ ਇੱਥੇ ਇੱਕ ਸਟੇਜ ਲਾ ਕੇ ਆਲੇ ਦੁਆਲੇ ਦੇ ਪਿੰਡਾਂ ਦੇ ਲੋਕਾਂ ਨੂੰ ਇਕੱਠੇ ਕਰਕੇ ਤੇਰਾ ਪਰਦਾਫਾਸ਼ ਕਰਾਂਗੇ, ਮੇਰੇ ਕੋਲ ਤੈਨੂੰ ਭੇਜੇ ਰੁਪਏ ਦੀਆਂ ਸਾਰੀਆਂ ਰਸੀਦਾਂ ਸਬੂਤ ਹਨ। ਤੇਰੇ ਉੱਪਰ ਪੁਲਿਸ ਸਟੇਸ਼ਨ ਵਿੱਚ ਠੱਗੀ ਦਾ ਪਰਚਾ ਦਰਜ ਕਰਵਾਵਾਂਗੇ। ਤਾਂ ਬਾਬਾ ਡਰ ਗਿਆ। ਉਸਨੇ ਉਹ ਪਲਾਟ ਵੀ ਗੁਰ੍ਰੀਤ ਕੌਰ ਦੇ ਨਾਮ ਕਰਵਾ ਦਿੱਤਾ।ਇਸ 32 ਵਿਸਵੇ ਥਾਂ ਦੀ ਮੌਜੂਦਾ ਕੀਮਤ ਪੰਜਾਹ ਲੱਖ ਰੁਪਏ ਦੇ ਲੱਗਭੱਗ ਹੈ। ਇਸ ਤਰ੍ਹਾਂ ਇੱਕ ਕਾਰ ਸੇਵਾ ਦੇ ਨਾਂ ਤੇ ਠੱਗੀ ਕਰਨ ਵਾਲੇ ਅਖੌਤੀ ਬਾਬੇ ਤੋਂ ਕਰੀਬ 56 ਲੱਖ ਦੀ ਰਕਮ ਵਾਪਸ ਕਰਵਾਉਣਾ ਤਰਕਸ਼ੀਲ ਸੁਸਾਇਟੀ ਪੰਜਾਬ ਲਈ ਮਾਣ ਵਾਲੀ ਗੱਲ ਹੈ। ਇਸ ਤੋਂ ਖੁਸ਼ ਹੋ ਕੇ ਸੁਰਿੰਦਰ ਸਿੰਘ ਅਤੇ ਗੁਰਪ੍ਰੀਤ ਕੌਰ ਨੇ ਲੁਧਿਆਣਾ ਜੋਨ ਦੇ ਦਫਤਰ ਦੀ ਹਾਲਤ ਸੁਧਾਰਨ ਲਈ ਤੀਹ ਹਜਾਰ ਰੁਪਏ ਦੀ ਮਾਲੀ ਸਹਾਇਤਾ ਵੀ ਕੀਤੀ।

**ਸ਼ੋਕ ਮਤਾ :** ਅਦਾਰਾ ਇਕਾਈ ਭੁੱਚੋ ਦੇ ਆਗੂ ਗੁਰਸੇਵਕ ਸਿੰਘ ਸੇਕੀ ਦੀ ਮਾਤਾ, ਮਾਤਾ ਪੰਜਾਬ ਕੌਰ, ਹੈਡਮਿਸਟਰੈਸ ਰਣਜੀਤ ਕੌਰ, ਮਾਸਟਰ ਰਾਜੀਵ ਬਰਨਾਲਾ ਦੇ ਪਿਤਾ, ਸਤਪਾਲ ਸਲੋਹ ਦੀ ਮਾਤਾ ਕਰਤਾਰ ਕੌਰ, ਹਰਿੰਦਰ ਲਾਲੀ ਦੀ ਮਾਤਾ ਰਾਜ ਬਲਵਿੰਦਰ ਕੌਰ, ਇਕਾਈ ਮਾਛੀਵਾੜਾ ਦੇ ਮੈਂਬਰ ਡਾ. ਹਰਿੰਦਰ ਪਿੰਕੀ ਅਤੇ ਹਰਦੀਪ ਸਿੰਘ ਕੁੱਬੇ ਦੀ ਮਾਤਾ ਸੁਖਦਿਆਲ ਕੌਰ ਦੀ ਮੌਤ 'ਤੇ ਉਨ੍ਹਾਂ ਦੇ ਪਰਿਵਾਰ ਦੇ ਦੁੱਖ ਵਿੱਚ ਸ਼ਾਮਲ ਹੁੰਦਾ ਹੈ।

ਕੇਸ ਰਿਪੋਰਟ

# ਸਰਾਪੀ 'ਰੂਹ'



ਚੰਨਣ ਵਾਂਦਰ

ਪਿੰਡ ਤੋਂ ਦੂਰ ਨਹਿਰ ਦੇ ਕੰਢੇ ਹਸਦੇ-ਵਸਦੇ ਕਿਸਾਨ ਪਰਿਵਾਰ ਦੀਆਂ ਖੁਸ਼ੀਆਂ ਦਾ ਰੰਗ ਉਸ ਦਿਨ ਵਰੋਲਿਆਂ ਵਾਂਗ ਉੱਡ-ਪੁੱਡ ਗਿਆ ਜਦ ਉਨ੍ਹਾਂ ਦੀ ਵੱਡੀ ਨੂੰਹ ਰੋਜ਼ਾਨਾ ਵਾਂਗ ਸਵੇਰੇ 4 ਵਜੇ ਉੱਠ ਕੇ ਪਸ਼ੂਆਂ ਦਾ ਗੋਹਾ ਕੂੜਾ ਕਰਨ ਤੇ ਪੱਠੇ ਪਾਉਣ ਉਪਰੰਤ ਧਾਰਾਂ ਕੱਢਣ ਲੱਗੀ ਤਾਂ ਉਸ ਦੀ ਲੱਤ ਦੀ ਪਿੰਜਨੀ ਤੇ ਅਚਾਨਕ ਸੱਪ ਡੰਗ ਮਾਰ ਗਿਆ। ਉਸ ਨੇ ਚੀਖ਼ ਚਿਹਾੜਾ ਪਾਇਆ ਤਾਂ ਪਰਿਵਾਰ ਵਾਲੇ ਜਾਗੇ, ਉਹ ਉਸ ਨੂੰ ਤੁਰਤ-ਫੁਰਤ ਸੱਪਾਂ ਦੇ ਮਾਂਦਰੀ ਕੋਲ ਲੈ ਗਏ, ਜਿਸ ਨੇ ਜ਼ਹਿਰ ਚੂਸਣ ਦਾ ਦਾਅਵਾ ਕਰਕੇ ਜਖ਼ਮ ਠੀਕ ਹੋਣ ਦੀ ਦਵਾਈ ਵੀ ਦੇ ਦਿੱਤੀ। ਅਜੇ ਹਫ਼ਤਾ ਵੀ ਨਹੀਂ ਸੀ ਬੀਤਿਆ, ਉਹ ਵੱਡੀ ਨੂੰਹ ਜਦ ਸਿਖ਼ਰ ਦੁਪਹਿਰੇ ਬਾਥਰੂਮ ਜਾਣ ਲਈ ਆਪਣੇ ਕਮਰੇ ਤੋਂ ਬਾਹਰ ਆਈ ਤਾਂ ਅਚਾਨਕ ਉਸ ਦੀ ਬਾਂਹ ਤੇ ਸੱਪ ਮੁੜ ਡੰਗ ਮਾਰ ਗਿਆ। ਪਰਿਵਾਰ ਨੇ ਮੁੜ ਉਸੇ ਮਾਂਦਰੀ ਤੱਕ ਪਹੁੰਚ ਕੀਤੀ ਤੇ ਪਹਿਲਾਂ ਦੀ ਤਰ੍ਹਾਂ ਇਲਾਜ ਕਰਵਾ ਲਿਆ। ਕੁਝ ਹੀ ਦਿਨਾਂ ਬਾਅਦ ਇੱਕ ਹੋਰ ਅਣਹੋਣੀ ਵਾਪਰ ਗਈ। ਜਦ ਉਹ ਆਪਣੇ ਕਮਰੇ ਵਿੱਚ ਆਰਾਮ ਕਰ ਰਹੀ ਸੀ ਤਾਂ ਇੱਕ ਕਾਲਾ ਨਾਗ ਉਸ ਦੇ ਸਿਰ੍ਹਾਣੇ ਆ ਕੇ ਬੈਠ ਗਿਆ, ਪਰਿਵਾਰ ਦੇ ਭਾਅ ਦੀ ਬਣ ਗਈ । ਉਨ੍ਹਾਂ ਮਾਂਦਰੀ ਨੂੰ ਛੱਡ ਕੇ ਇੱਕ ਚੇਲੇ ਤੱਕ ਪਹੁੰਚ ਕੀਤੀ। ਉਸ ਨੇ ਸਾਰੀ ਘਟਨਾ ਸੁਣ ਕੇ ਆਖਿਆ ਕਿ ਇਸ 'ਤੇ ਸਰਾਪੀ ਰੂਹ ਦਾ ਅਸਰ ਹੈ। ਤੁਸੀਂ ਸ਼ਿਵ ਜੀ ਦੀ ਪੂਜਾ ਕਰਿਆ ਕਰੋ। ਉਸ ਨੇ ਆਪਣਾ ਇਲਾਜ ਕੀਤਾ ਤੇ ਭੇਟਾ ਲੈ ਕੇ ਉਨ੍ਹਾਂ ਨੂੰ ਵਾਪਸ ਘਰ ਮੋੜ ਦਿੱਤਾ।

ਕੁਝ ਹੀ ਦਿਨ ਸੁਖ਼ ਨਾਲ ਬੀਤੇ ਸਨ ਕਿ ਇੱਕ ਦਿਨ ਸਵੇਰੇ-ਸਵੇਰੇ ਵੱਡੀ ਨੂੰਹ ਆਪਣੇ ਕਮਰੇ 'ਚੋਂ ਚੀਕਾਂ ਮਾਰਦੀ ਹੋਈ ਬਾਹਰ ਭੱਜੀ। ਉਸ ਦੇ ਮੂੰਹ, ਹੱਥਾਂ, ਬਾਹਾਂ ਤੇ ਝਰੀਟਾਂ ਪਈਆਂ ਸਨ ਤੇ ਖ਼ੂਨ ਸਿਮ ਰਿਹਾ ਸੀ। ਉਹ ਉੱਚੀ-ਉੱਚੀ ਬੋਲ ਰਹੀ ਸੀ, ਅੰਦਰ ਕੋਈ ਓਪਰਾ ਬੰਦਾ ਹੈ, ਉਸ ਨੇ ਮੇਰੇ ਘਰੂਟ ਮਾਰੇ ਹਨ। ਪਰਿਵਾਰ ਅੰਦਰ ਨੂੰ ਭੱਜਿਆ ਪਰ ਅੰਦਰ ਕੋਈ ਨਹੀਂ ਮਿਲਿਆ। ਕਿਸੇ ਵੱਡੇ 'ਸਿਆਣੇ' ਦੀ ਦੱਸ ਪੈਣ ਤੇ ਉਸ ਕੋਲ ਗਏ। ਉਸ ਨੇ ਘਰ ਦੇ ਬੂਹਿਆਂ ਤੇ ਨੂੰਹ ਦੇ ਕਮਰੇ ਦੇ ਬਾਹਰ ਵਾਰ ਤਵੀਤ ਫਿੱਟ ਕਰਵਾ ਦਿੱਤੇ। ਉਸ ਨੇ ਪਾਣੀ ਵੀ ਮੰਤਰ ਕਰਕੇ ਦਿੱਤਾ ਤੇ ਸਾਰੇ ਘਰ 'ਚ ਉਸ ਦਾ ਛਿੱਟਾ ਦੇਣ ਦੀ ਹਦਾਇਤ ਕੀਤੀ। ਅਜੇ ਨੂੰਹ ਦੇ ਉੱਚੜੇ ਜਖ਼ਮਾਂ ਨੂੰ ਆਰਾਮ ਵੀ ਨਹੀਂ ਸੀ ਮਿਲਿਆ ਕਿ ਇੱਕ ਦਿਨ ਘਰ ਦੇ ਇੱਕ ਕਮਰੇ ਦੀ ਅਲਮਾਰੀ 'ਚ ਤਹਿ ਮਾਰ ਕੇ ਰੱਖੇ ਕੱਪੜਿਆਂ ਨੂੰ ਅਚਾਨਕ ਅੱਗ ਲੱਗ ਗਈ। ਚਾਰ ਦਿਨਾਂ ਬਾਅਦ ਦੂਸਰੇ ਕਮਰੇ ਵਿੱਚ ਪਈ ਅਲਮਾਰੀ ਵਿੱਚ ਵੀ ਇਹੋ ਕੁਝ ਵਾਪਰਿਆ। ਸਾਰੇ ਕੱਪੜੇ ਸਵਾਹ ਹੋ ਗਏ। ਇੱਕ ਦਿਨ ਸਵੇਰ ਤੋਂ ਘਰੇ ਅਚਾਨਕ ਰੋੜੇ ਵੱਜਣੇ ਸ਼ੁਰੂ ਹੋਏ, ਦੇਰ ਰਾਤ ਤੱਕ ਵਜਦੇ ਰਹੇ। ਪਰਿਵਾਰ ਦੇ ਮੈਂਬਰ ਬਾਲ ਬੱਚਿਆਂ ਨੂੰ ਲੈ ਕੇ ਅੰਦਰ ਵੜ ਕੇ ਬੈਠੇ ਰਹੇ। ਰਾਤ ਨੂੰ ਘਰ ਦੇ ਖੂੰਜੇ 'ਚ ਪਏ ਸਰ ਦੇ ਪੂਲੇ ਲਟ-ਲਟ ਬਲਣ ਲੱਗੇ। ਸਾਰਾ ਪਿੰਡ ਇਕੱਠਾ ਹੋ ਗਿਆ। ਲਗਾਤਾਰ ਵਾਪਰੀਆਂ ਇਨ੍ਹਾਂ ਘਟਨਾਵਾਂ ਨੇ ਪਰਿਵਾਰ ਨੂੰ ਇਸ ਕਦਰ ਡਰਾ ਦਿੱਤਾ ਕਿ ਉਹ ਸੋਚਣ ਲੱਗੇ ਕਿ ਉਨ੍ਹਾਂ ਦੇ ਘਰ 'ਚ ਕਦੇ ਵੀ ਕੋਈ ਘਟਨਾ ਵਾਪਰ ਸਕਦੀ ਹੈ।

ਜਦ ਅਸੀਂ ਉਨ੍ਹਾਂ ਦੇ ਘਰ ਗਏ ਤਾਂ ਉਦੋਂ ਵੀ ਉਨ੍ਹਾਂ ਦੇ ਮਨ 'ਚ ਇਹੋ ਭਰਮ ਬਣਿਆ ਹੋਇਆ ਸੀ। ਸਾਰੇ ਪਰਿਵਾਰ ਦੇ ਮੈਂਬਰਾਂ ਨਾਲ ਘਟਨਾਵਾਂ ਬਾਰੇ ਚਰਚਾ ਛੇੜੀ ਗਈ, ਗਹਿਰਾਈ ਨਾਲ ਪੁੱਛ-ਪੜਤਾਲ ਕਰਨ ਉਪਰੰਤ ਮਸਲਾ ਸਾਹਮਣੇ ਆਉਣ ਲੱਗਾ। ਘਟਨਾਵਾਂ ਦੀ ਗਵਾਹ ਵੱਡੀ ਨੂੰਹ ਨਾਲ ਵੀ ਪਰਿਵਾਰ ਦੇ ਬਾਕੀ ਮੈਂਬਰਾਂ ਵਾਂਗ ਹੀ ਗੱਲਬਾਤ ਕੀਤੀ ਗਈ। ਉਹ ਸਹਿਜ ਸੁਭਾਅ ਆਪਣੀ ਗੱਲ ਕਰਦੀ ਰਹੀ। ਉਸ ਦੀ ਗੱਲ ਦਾ ਸਾਰ ਤੱਤ ਇਹ ਸੀ ਕਿ ਉਨ੍ਹਾਂ ਦੇ ਘਰ ਕਿਸੇ ਨੇ ਕੁਝ ਕੀਤਾ ਕਰਾਇਆ ਹੈ। ਮੈਂ ਉਸ ਨਾਲ ਕਾਫ਼ੀ ਹਮਦਰਦੀ ਜਤਾਈ ਤੇ ਆਪਣੇ ਵੱਲੋਂ ਹਰ ਤਰ੍ਹਾਂ ਦੇ ਸਹਿਯੋਗ ਦਾ ਭਰੋਸਾ ਦਿੱਤਾ। ਉਸ ਨੂੰ ਸਮਾਜ 'ਚ ਵਾਪਰਦੀਆਂ ਘਟਨਾਵਾਂ ਤੇ ਘਰਾਂ 'ਚ ਔਰਤਾਂ ਦੀ ਤ੍ਰਾਸਦੀ ਬਾਰੇ ਸਮਝਾਇਆ ਤੇ ਕਿਹਾ ਕਿ ਜੇਕਰ ਕੋਸ਼ਿਸ਼ ਕਰੀਏ ਤਾਂ ਮਸਲਿਆਂ ਦੇ ਹੱਲ ਠੀਕ ਢੰਗ ਅਪਣਾ ਕੇ ਪੱਕੇ ਰੂਪ 'ਚ ਕੱਢੇ ਠੀਕ ਹੁੰਦੇ ਹਨ। ਉਸ ਨੇ ਮੇਰੀਆਂ ਗੱਲਾਂ ਤੇ ਵਿਸ਼ਵਾਸ ਕਰਨ ਲਈ ਕੁਝ ਸਮਾਂ ਤਾਂ ਲਿਆ ਪਰ ਜਿਹੜੀ ਅਸਲੀਅਤ ਉਸ ਨੇ ਦੱਸੀ, ਉਹ ਸਰਾਪੀ ਰੂਹ ਦੇ ਰੰਗ ਨੂੰ ਉਘਾੜਨ ਵਾਲੀ ਸੀ। ਸੱਪ ਦਾ ਨਾਂ ਲੈ ਕੇ ਘਰ ਦਿਆਂ ਨੂੰ ਡਰਾਉਣਾ ਉਸ ਦਾ ਮਹਿਜ਼ ਇੱਕ ਨਾਟਕ ਸੀ। ਉਸ ਨੇ ਦੱਸਿਆ ਕਿ ਇੱਕ ਦਿਨ ਸਵੇਰੇ ਚਾਰ ਵਜੇ ਉਹ ਪਸ਼ੂਆਂ ਦੀ ਸਾਂਭ ਸੰਭਾਲ ਤੇ ਮੱਝਾਂ ਚੋਣ ਲਈ ਉੱਠੀ ਤਾਂ ਹਨੇਰੇ 'ਚ ਉਸ ਦੀ ਪਿੰਜਨੀ ਕੋਲ ਕਿੱਲਾ ਵੱਜਿਆ, ਖ਼ੂਨ ਨਿਕਲਿਆ ਤਾਂ ਮੈਂ ਸੱਪ ਦੇ ਡੰਗ ਦਾ ਨਾਂ ਲੈ ਦਿੱਤਾ। ਇਸੇ ਤਰ੍ਹਾਂ ਦੂਸਰੀ ਵਾਰ ਵੀ ਸੱਪ ਦਾ ਝੂਠਾ ਨਾਂ ਲਿਆ ਤੇ ਤੀਸਰੀ ਵਾਰ ਬੈੱਡ ਤੇ ਸੱਪ ਆਉਣ ਦੀ ਕਹਾਣੀ ਵੀ ਮਨਘੜਤ ਸੀ। ਆਪਣੇ ਸਰੀਰ ਤੇ ਝਰੀਟਾਂ ਮਾਰ ਕੇ ਚੀਕਾਂ ਮਾਰਨਾ ਉਸ ਦੇ ਮਨ ਦੀ ਹੀ ਕਾਢ ਸੀ। ਮੁਕਦੀ ਗੱਲ ਹਰੇਕ ਘਟਨਾ ਲਈ ਉਸ ਨੇ ਆਪਣੀ ਜ਼ਿੰਮੇਵਾਰੀ

ਸਹਿਜੇ ਹੀ ਕਬੂਲ ਲਈ। ਆਖ਼ਰ ਉਹ ਚਾਹੁੰਦੀ ਕੀ ਸੀ ?ਉਹ ਅੱਖਾਂ 'ਚ ਭਰੇ ਗਲੇਡੂਆਂ ਨਾਲ ਕਹਿਣ ਲੱਗੀ, 'ਅੰਕਲ ਜੀ, ਪਸ਼ੂਆਂ ਦੀ ਸਾਂਭ ਸੰਭਾਲ ਦਾ ਸਾਰਾ ਕੰਮ ਮੇਰੇ ਜ਼ਿੰਮੇ ਹੈ, ਜਿਹੜਾ ਸਵੇਰੇ 4 ਵਜੇ ਤੋਂ ਲੈ ਕੇ 8 ਵਜੇ ਤੱਕ ਮਸਾਂ ਮੁੱਕਦਾ ਹੈ, ਮੇਰੀ ਦਰਾਣੀ ਕੰਮ ਨੂੰ ਹੱਥ ਨਹੀਂ ਲਗਾਉਂਦੀ ਪਰ ਮੈਨੂੰ ਇਹ ਗੱਲ ਬਹੁਤੀ ਮਹਿਸੂਸ ਨਹੀਂ ਹੁੰਦੀ ਕਿਉਂਕਿ ਮੈਂ ਆਪਣੇ ਪੇਕੇ ਘਰ ਵੀ ਸਾਰਾ ਕੰਮ ਕਰਿਆ ਕਰਦੀ ਸੀ। ਦੁੱਖ ਤਾਂ ਇਸ ਗੱਲ ਦਾ ਹੈ ਕਿ ਇਸ ਘਰ 'ਚ ਕੰਮ ਦੀ ਕੋਈ ਕਦਰ ਨਹੀਂ। ਅਸੀਂ ਸਾਂਝੇ ਪਰਿਵਾਰ 'ਚ ਰਹਿੰਦੇ ਹਾਂ, ਮੇਰਾ ਪਤੀ ਤੇ ਦਿਉਰ ਬਹੁਤ ਮਿਹਨਤ ਕਰਦੇ ਹਨ ਪਰ ਇਹੋ ਚਿੰਤਾ ਮੈਨੂੰ ਟਿਕਣ ਨਹੀਂ ਦਿੰਦੀ ਕਿ ਜੇਕਰ ਕੰਮ ਕਰਨ ਵਾਲਿਆਂ ਦੀ ਇਹੋ ਕਦਰ ਹੈ ਤਾਂ ਫਿਰ ਜਿਉਂਣ ਦਾ ਕੀ ਫਾਇਦਾ। ਸਾਡੇ ਘਰ ਦੇ ਦੋਵੇਂ ਮਰਦ ਮੈਂਬਰ ਦੇਰ ਰਾਤ ਗਏ ਮੁੜਦੇ ਹਨ। ਪਤੀ ਕੋਲ ਤਾਂ ਮੇਰੀ ਗੱਲ ਸੁਣਨ ਦਾ ਵੀ ਵਕਤ ਨਹੀਂ ਹੈ, ਬੱਸ ਇਹੋ ਕਾਰਣ ਹੈ ਜਿਹੜਾ ਪਹਿਲਾਂ ਮੇਰੇ ਮਨ 'ਚ ਇੱਕ ਗੰਢ ਬਣਿਆ ਤੇ ਫਿਰ ਉਸ ਨੇ ਮੈਨੂੰ ਇਨ੍ਹਾਂ ਅਜੀਬੋ-ਗਰੀਬ ਘਟਨਾਵਾਂ ਨਾਲ ਜੋੜਿਆ। ਮੇਰੀ ਤਾਂ ਇੱਕੋ ਮੰਗ ਹੈ ਕਿ ਮੇਰਾ ਪਤੀ ਸਮੇਂ ਸਿਰ ਘਰ ਮੁੜੇ ਤੇ ਬਾਲ ਬੱਚਿਆਂ ਦਾ ਖਿਆਲ ਰੱਖੇ। ਕੰਮ ਮੈਂ ਪਹਿਲਾਂ ਵਾਂਗ ਹੀ ਕਰਾਂਗੀ। ਜੇਕਰ ਤੁਸੀਂ ਸਾਡੇ ਘਰ ਦਿਆਂ ਨੂੰ ਇਹ ਗੱਲ ਸਮਝਾ ਦਿਓ ਤਾਂ ਅੱਗੇ ਤੋਂ ਅਜਿਹੀਆਂ ਘਟਨਾਵਾਂ ਦੇ ਨਾ ਵਾਪਰਨ ਦੀ ਮੈਂ ਗਰੰਟੀ ਦਿੰਦੀ ਹਾਂ।'

ਵੱਡੀ ਨੂੰਹ ਦੀ ਗਾਥਾ ਸੁਣ ਕੇ ਮੈਂ ਪਰਿਵਾਰ ਦੇ ਮਰਦ ਮੈਂਬਰਾਂ ਨਾਲ ਗੱਲਬਾਤ ਕੀਤੀ, ਉਨ੍ਹਾਂ ਦੇ ਮਨ 'ਚ ਆਪਣੇ ਘਰ ਦੇ ਸਾਰੇ ਕੰਮ ਕਾਰ ਨੂੰ ਸੰਭਾਲਣ ਵਾਲੀ ਉਸ ਔਰਤ ਪ੍ਰਤੀ ਸਤਿਕਾਰ ਤਾਂ ਸੀ ਪਰ ਉਨ੍ਹਾਂ ਕੋਲ ਉਸ ਨਾਲ ਗੱਲਬਾਤ ਕਰਨ ਦਾ ਵਕਤ ਹੀ ਨਹੀਂ ਸੀ ਹੁੰਦਾ। ਉਨ੍ਹਾਂ ਨੇ ਆਪਣੇ ਬਰਾਬਰ ਕੰਮ ਕਰਨ ਵਾਲੀ ਇਸ ਮੈਂਬਰ ਪ੍ਰਤੀ ਅਪਣਾਏ ਅਣਗਹਿਲੀ ਵਾਲੇ ਵਤੀਰੇ ਨੂੰ ਮਹਿਸੂਸ ਕੀਤਾ ਤੇ ਉਸ ਦਾ ਪਤੀ ਤਾਂ ਖ਼ੁਦ ਹੀ ਕਹਿਣ ਲੱਗਾ ਕਿ ਸੱਚਮੁਚ ਹੀ ਉਹ ਤਾਂ ਆਪਣੀ ਜੀਵਨ ਸਾਥਣ ਪ੍ਰਤੀ ਬਣਦੀ ਜ਼ਿੰਮੇਵਾਰੀ ਨੂੰ ਖ਼ੇਤ ਦੇ ਕੰਮਾਂ ਕਾਰਾਂ 'ਚ ਹੀ ਭੁੱਲ ਗਿਆ ਹੈ। ਉਸ ਨੇ ਸਮੇਂ ਸਿਰ ਘਰ ਪਰਤਣ ਤੇ ਹਰ ਤਰ੍ਹਾਂ ਨਾਲ ਆਪਣੇ ਬਾਲ ਬੱਚਿਆਂ ਤੇ ਘਰ-ਪਰਿਵਾਰ ਦਾ ਖ਼ਿਆਲ ਰੱਖਣ ਦਾ ਸੱਚੇ ਦਿਲੋਂ ਵਾਅਦਾ ਕੀਤਾ। ਸਾਡੇ ਵੱਲੋਂ ਪਰਿਵਾਰ ਦੀ ਕਰਵਾਈ ਗਈ ਬੈਠਕ ਵਿੱਚ ਜਦ ਮਰਦ ਮੈਂਬਰਾਂ ਨੇ ਆਪਣੇ ਮਨ ਦੀਆਂ ਭਾਵਨਾਵਾਂ ਪ੍ਰਗਟਾਈਆਂ ਤੇ ਅੱਗੇ ਤੋਂ ਘਰ ਦੀ ਜ਼ਿੰਮੇਵਾਰੀ ਨੂੰ ਸੁਹਿਰਦਤਾ ਨਾਲ ਨਿਭਾਉਣ ਦੀ ਗੱਲ ਕੀਤੀ ਤਾਂ ਵੱਡੀ ਨੂੰਹ ਦੇ ਚਿਹਰੇ ਤੋਂ ਸੰਤੁਸ਼ਟੀ ਸਾਫ਼ ਨਜ਼ਰ ਆ ਰਹੀ ਸੀ। ਕਾਫ਼ੀ ਸਮਾਂ ਗੁਜ਼ਰ ਗਿਆ ਹੈ, ਢਾਣੀ 'ਚ ਵਸਦਾ ਉਹ ਕਿਸਾਨ ਪਰਿਵਾਰ ਹੁਣ ਰੰਗੀਂ ਵਸ ਰਿਹਾ ਹੈ।

## ਤਰਕਸ਼ੀਲ ਭਵਨ ਵਿਖੇ ਹਾਲ ਦੀ ਉਸਾਰੀ ਲਈ ਆਰਥਿਕ ਸਹਾਇਤਾ ਸੰਬੰਧੀ ਅਪੀਲ

ਤਰਕਸ਼ੀਲ ਸੁਸਾਇਟੀ (ਪੰਜਾਬ) ਰਜਿ: ਵੱਲੋਂ ਤਰਕਸ਼ੀਲ ਭਵਨ ਬਰਨਾਲਾ ਵਿਖੇ ਉਸਾਰੇ ਜਾ ਰਹੇ ਹਾਲ ਉੱਪਰ ਲਗਭਗ 35 ਲੱਖ ਰੁਪਏ ਖਰਚਾ ਹੋਵੇਗਾ। ਇਹ ਹਾਲ 300 ਕੁਰਸੀਆਂ ਦਾ ਹੋਵੇਗਾ। ਇਸ ਦੇ ਹੇਠਾਂ ਪਾਰਕਿੰਗ, ਨਾਲ ਹੀ ਲਾਇਬ੍ਰੇਰੀ ਅਤੇ ਹੋਰ ਲੋੜੀਂਦੇ ਕਮਰੇ ਹੋਣਗੇ। ਸਾਰੇ ਜ਼ੋਨਾਂ, ਇਕਾਈਆਂ, ਭਰਾਤਰੀ ਜਥੇਬੰਦੀਆਂ, ਦੇਸ਼ ਵਿਦੇਸ਼ ਵਿੱਚ ਬੈਠੇ ਪਾਠਕਾਂ, ਸਹਿਯੋਗੀਆਂ ਅਤੇ ਤਰਕਸ਼ੀਲ ਲਹਿਰ ਦੇ ਸ਼ੁਭ ਚਿੰਤਕਾਂ ਨੂੰ ਇਸ ਕਾਰਜ ਲਈ ਵੱਧ ਤੋਂ ਵੱਧ ਆਰਥਿਕ ਸਹਾਇਤਾ ਭੇਜਣ ਦੀ ਅਪੀਲ ਕੀਤੀ ਜਾਂਦੀ ਹੈ। ਪ੍ਰਾਪਤ ਸਹਾਇਤਾ ਮੈਗਜ਼ੀਨ ਵਿੱਚ ਲੜੀਵਾਰ ਛਾਪੀ ਜਾਵੇਗੀ। ਸਹਾਇਤਾ ਚੈੱਕ, ਡਰਾਫਟ ਰਾਹੀਂ ਭੇਜੀ ਜਾ ਸਕਦੀ ਹੈ (ਜੋ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੇ ਨਾਮ ਹੋਵੇ) ਜਾਂ ਮੁੱਖ ਦਫ਼ਤਰ ਵਿੱਚ ਨਕਦ ਜਮ੍ਹਾਂ ਕਰਵਾਈ ਜਾ ਸਕਦੀ ਹੈ। ਸੁਸਾਇਟੀ ਦੇ ਖਾਤਾ ਨੰਬਰ ਵਿੱਚ ਤੁਸੀਂ ਸਿੱਧੇ ਵੀ ਸਹਾਇਤਾ ਜਮ੍ਹਾਂ ਕਰਵਾ ਸਕਦੇ ਹੋ ਪਰ ਜਮ੍ਹਾਂ ਕਰਵਾਉਣ ਉਪਰੰਤ ਮੁੱਖ ਦਫ਼ਤਰ ਨੂੰ ਫੋਨ ਤੇ ਜ਼ਰੂਰ ਸੂਚਿਤ ਕਰ ਦਿੱਤਾ ਜਾਵੇ।

**ਖਾਤਾ ਨੰਬਰ : 00440001002822 34**

ਵੱਲੋਂ : ਸੂਬਾ ਕਮੇਟੀ

**ਪ੍ਰਾਪਤ ਸਹਾਇਤਾ :**

ਹਰਦੀਪ ਸਿੰਘ ਕੁੱਬੇ ਆਪਣੀ ਮਾਤਾ ਸੁਖਦਿਆਲ ਕੌਰ ਦੇ ਸ਼ੋਕ ਸਮਾਗਮ 'ਤੇ 500/- ਰੁਪਏ

ਜਸਵਿੰਦਰ ਸਿੰਘ ਬਰਾੜ, ਮਿਸੀਸਾਗਾ, ਕੈਨੇਡਾ 38000/- ਰੁਪਏ

ਗੁਰਦੇਵ ਸਿੰਘ ਢਪਾਲੀ ਪੀ.ਟੀ.ਆਈ. ਸਰਕਾਰੀ ਹਾਈ ਸਕੂਲ, ਲਹਿਰਾ ਧੂਰਕੋਟ ਆਪਣੀ ਸੇਵਾ ਮੁਕਤੀ 'ਤੇ 5100/- ਰੁਪਏ

ਗੁਰਮੁਖ ਸਿੰਘ ਮਾਵੀ, ਪਿੰਡ ਬੜੌਦੀ, ਜ਼ਿਲਾ ਰੋਪੜ 2000/- ਰੁਪਏ

ਸ੍ਰੀ ਪਰਮਵੇਦ (ਸੰਗਰੂਰ) ਵੱਲੋਂ ਸੇਵਾ ਮੁਕਤੀ ਤੇ 1000/- ਰੁਪਏ

ਐਡਵੋਕੇਟ ਹਰਿੰਦਰ ਲਾਲੀ ਅਤੇ ਪਰਿਵਾਰ ਵੱਲੋਂ (ਆਪਣੀ ਮਾਤਾ ਜੀ ਦੀ ਯਾਦ ਵਿੱਚ) 11000/-ਰੁਪਏ

**ਤਰਕਸ਼ੀਲ ਹਾਲ ਲਈ ਆਈ ਕੁੱਲ ਸਹਾਇਤਾ:**
**57600/- ਰੁਪਏ**

ਵਿਗਿਆਨਕ-ਲੱਭਤਾਂ

# ਅਸੀਂ ਕਿੱਥੋਂ ਆਏ... ? 'ਹਿਗਜ਼ ਬੋਸੋਨ'



ਡਾ. ਅਵਤਾਰ ਸਿੰਘ ਢੀਂਡਸਾ

'ਮਾਂ, ਮੈਂ ਕਿੱਥੋਂ ਆਇਆ' ਲਗਭਗ ਹਰ ਬੱਚੇ ਵੱਲੋਂ ਇਹ ਪ੍ਰਸ਼ਨ ਆਪਣੇ ਮਾਤਾ ਪਿਤਾ ਨੂੰ ਕੀਤਾ ਜਾਂਦਾ ਹੈ। ਮਾਂ ਦਾ ਜਵਾਬ, 'ਤੂੰ ਔਹ ਤਾਰਿਆਂ ਵਿੱਚ ਖੇਡਦਾ ਸੀ, ਤੂੰ ਉੱਥੋਂ ਆਇਆ।' ਪਿਤਾ ਨੇ ਥੋੜ੍ਹਾਂ ਵਿਗਿਆਨਕ ਤਰਕ ਨਾਲ ਜਵਾਬ ਦਿੱਤਾ, 'ਨਹੀਂ, ਤੈਨੂੰ ਅਸੀਂ ਵੱਡੇ ਸ਼ਹਿਰ ਦੇ ਹਸਪਤਾਲ ਵਿੱਚੋਂ ਲੈ ਕੇ ਆਏ ਹਾਂ।' ਸ਼ਾਇਦ ਪਿਤਾ ਦਾ ਇਸ਼ਾਰਾ ਜਣੇਪੇ ਵੇਲੇ ਮਾਂ ਦੇ ਦਾਖਲ ਹੋਣ ਵਾਲੇ ਹਸਪਤਾਲ ਵੱਲ ਸੀ।

ਪ੍ਰੰਤੂ ਇਹੋ ਸਵਾਲ ਵਿਅਕਤੀ ਵੱਡਾ, ਜੁਆਨ ਅਤੇ ਬੁੱਢੇ ਹੁੰਦੇ ਤੱਕ ਵੀ ਕਰਦਾ ਰਹਿੰਦਾ ਹੈ। ਪ੍ਰੰਤੂ ਇਸ ਪ੍ਰਸ਼ਨ ਦਾ ਸਰੂਪ ਬਦਲ ਜਾਂਦਾ ਹੈ। ਜਵਾਨੀ ਵੇਲੇ ਅਤੇ ਵਿਆਹ ਪਿੱਛੋਂ, ਉਸਨੂੰ ਬੱਚੇ ਦੇ ਪੈਦਾ ਹੋਣ ਦੀ ਪ੍ਰਕ੍ਰਿਆ ਤਾਂ ਸਮਝ ਪੈ ਜਾਂਦੀ ਹੈ ਪ੍ਰੰਤੂ ਫਿਰ ਅਧਿਆਤਮਕ ਗਿਆਨ ਉਸ ਲਈ ਇਸ ਪ੍ਰਸ਼ਨ ਨੂੰ ਹੋਰ ਗੁੰਝਲਦਾਰ ਬਣਾ ਦਿੰਦਾ ਹੈ। ਜਿਸ ਅਨੁਸਾਰ ਸਭ ਕੁੱਝ ਰੱਬ/ਪਰਮਾਤਮਾ ਦੁਆਰਾ ਰਚਿਆ ਗਿਆ ਹੈ। ਪ੍ਰੰਤੂ 17ਵੀਂ ਸਦੀ ਤੋਂ ਕੁਝ ਲੋਕਾਂ ਨੇ ਇਸ ਦਾ ਹੱਲ ਲੱਭਣ ਲਈ ਜੀਵਨ ਦੀ ਪਟਾਰੀ ਨੂੰ ਖੋਹਲਣਾ ਸ਼ੁਰੂ ਕਰ ਦਿੱਤਾ।

ਜੰਗਲੀ ਜੀਵਨ ਸ਼ੈਲੀ ਦੇ ਮਨੁੱਖ ਨੇ ਸਿਰਫ਼ ਪਸ਼ੂਆਂ ਅਤੇ ਪੰਛੀਆਂ ਨੂੰ ਹੀ ਆਦਮੀ ਵਾਂਗ ਜੀਵਤ ਮੰਨਿਆ। ਜਗਿਆਸਾ ਦਾ ਕੋਈ ਅੰਤ ਨਹੀਂ ਹੁੰਦਾ... ਇਸੇ ਲਈ ਗਿਆਨ ਜਦੋਂ ਵਿਗਿਆਨਕ ਲੀਹ ਉਪਰ ਤੁਰ ਪਿਆ ਤਾਂ ਸੰਨ 1655 ਵਿੱਚ ਰਾਬਰਟਹੱਕ ਨੇ ਲੱਭਿਆ ਕਿ ਜੀਵਤ ਚੀਜਾਂ (ਮਨੁੱਖ, ਪਸ਼ੂ, ਪੰਛੀ ਅਤੇ ਬਨਸਪਤੀ) ਸਾਰੇ ਹੀ ਨਿੱਕੇ ਨਿੱਕੇ ਸੈਲਾਂ ਤੋਂ ਬਣੇ ਹੋਏ ਹਨ। ਅਤੇ 1674 ਵਿੱਚ ਤਾਂ ਲੀਊਵਨ ਹੋਏਕ ਨੇ ਬਕਾਇਦਾ ਜੀਉਂਦੇ ਸੈੱਲ ਨੂੰ ਵੀ ਵੇਖ ਲਿਆ। ਜੀਵਨ ਦੀ ਪਟਾਰੀ ਖੁਲਦੀ ਗਈ। ਵਿਗਿਆਨ ਦੀਆਂ ਕਿਤਾਬਾਂ ਵਿੱਚ ਸੋਧਾਂ ਅਤੇ ਤਬਦੀਲੀਆਂ ਆਉਂਦੀਆਂ ਗਈਆਂ। ਸਨ 1833 ਵਿੱਚ ਮਿਸਟਰ ਬਰਾਊਨ ਨੇ ਜੀਉਂਦੇ ਸੈਲਾਂ ਵਿੱਚ ਕੇਂਦਰਕ ਨੂੰ ਲੱਭ ਲਿਆ। 1818 ਵਿੱਚ ਜੇ.ਬੀ. ਕੈਵੇਨਟੋ ਨੇ ਪੌਦਿਆਂ ਦੇ ਸੈੱਲਾਂ ਵਿੱਚ ਹਰੇ ਰੰਗ ਦੇ ਪਦਾਰਥ ਕੋਲਰੋਫਿਲ ਦਾ ਪਤਾ ਲਗਾ ਲਿਆ।

ਉੱਧਰ ਅਜੀਵਤ ਚੀਜਾਂ ਜਿਵੇਂ ਪੱਥਰ, ਚਟਾਨਾਂ, ਮਿੱਟੀ, ਪਾਣੀ, ਹਵਾ ਆਦਿ ਉੱਪਰ ਖੋਜਾਂ ਚੱਲ ਰਹੀਆਂ ਸਨ। ਸੰਨ 1704 ਵਿੱਚ ਨਿਊਟਨ ਨੇ 'ਅੰਤਰਿਕ ਬ੍ਰਹਿਮੰਡ' ਬਾਰੇ ਵਿਚਾਰ ਪੇਸ਼ ਕੀਤਾ ਕਿ ਇਹ ਠੋਸ, ਛੋਟਾ ਪੁੰਜ ਹੈ ਪ੍ਰੰਤੂ ਗਤੀ ਵਿੱਚ ਹੈ। ਡਾਲਟਨ ਨੇ 1803 ਵਿੱਚ ਵਿਚਾਰ ਦਿੱਤਾ ਕਿ ਸਾਰੀਆਂ ਵਸਤੂਆਂ ਪ੍ਰਮਾਣੂਆਂ ਦੀਆਂ ਬਣੀਆਂ ਹੋਈਆਂ ਹਨ। ਉਧਰ 1882 ਵਿੱਚ ਜਰਮਨ ਵਿਗਿਆਨੀ ਵੈਲਦਰ ਫਲੈਮਿੰਗ ਨੇ ਜੀਵਤ ਸੈੱਲ ਦੇ ਕੇਂਦਰਕ ਵਿੱਚ ਕਰੋਮੋਸੋਮ (ਗੁਣ ਸੂਤਰ) ਦੀ ਖੋਜ ਕਰ ਦਿੱਤੀ।

ਵਿਗਿਆਨ ਜੀਵਤ ਸੈੱਲ ਅਤੇ ਅਜੀਵਤ ਵਸਤੂਆਂ ਨੂੰ ਬਣਨ ਲਈ ਕਣਾਂ ਦੀ ਖੋਜ ਵਿੱਚ ਰੋਜਾਨਾ ਪੁਲਾਂਘਾਂ ਪੁੱਟਦਾ ਰਿਹਾ। ਸੰਨ 1892 ਵਿੱਚ ਵਿਗਿਆਨੀ ਅਗਸਤ ਵੈਜਮੈਨ ਨੇ ਸਿੱਧ ਕਰ ਦਿੱਤਾ ਕਿ ਜੀਵਤ ਸੈੱਲ ਵੀ ਰਸਾਇਣਕ ਅਤੇ ਯੋਗਿਕ ਬਣਤਰ ਦਾ ਸੁਮੇਲ ਹੈ। ਹਵਾ, ਪਾਣੀ ਅਤੇ ਚਟਾਨਾਂ ਦੀ ਖੋਜ ਵਿੱਚੋਂ ਅਸੀਂ ਸੌਖ ਲਈ ਪਾਣੀ ਦੀ ਉਦਾਹਰਣ ਲੈ ਲਈਏ। ਪਤਾ ਲੱਗਾ ਕਿ ਇਹ ਹਾਈਡ੍ਰੋਜਨ ਅਤੇ ਆਕਸੀਜਨ ਤੱਤਾਂ ਦਾ ਯੋਗਿਕ ਹੈ। ਤੱਤ ਉਹ ਹੁੰਦੇ ਹਨ, ਜਿਸਨੂੰ ਅੱਗੇ ਹੋਰ ਤੋੜਨ ਤੇ ਨਵੇਂ ਗੁਣਾਂ ਨੂੰ ਦਰਸਾਇਆ ਨਹੀਂ ਜਾ ਸਕਦਾ। ਸੋ ਹਾਈਡ੍ਰੋਜਨ ਤੱਤ ਭਾਵ ਹਾਈਡ੍ਰੋਜਨ ਦੇ ਪ੍ਰਮਾਣੂ ਤੱਕ ਵਿਗਿਆਨ ਪਹੁੰਚ ਗਿਆ। 1897 ਵਿੱਚ ਪ੍ਰਮਾਣੂ ਦੀ ਪਟਾਰੀ ਨੂੰ ਸਮਝਣਾ ਅਤੇ ਖੋਹਲਣਾ ਸ਼ੁਰੂ ਹੋਇਆ। ਜੇ.ਜੇ. ਥਾਮਸਨ ਨੇ ਪ੍ਰਮਾਣੂ ਵਿੱਚ ਇਲੈਕਟ੍ਰਾਨ ਦੀ ਹੋਂਦ ਬਾਰੇ ਪਤਾ ਲਗਾ ਦਿੱਤਾ। ਦੂਜੇ ਪਾਸੇ ਜੀਵਤ ਚੀਜਾਂ ਲਈ ਹੋ ਰਹੀ ਖੋਜ ਦੌਰਾਨ ਸੰਨ 1903 ਵਿੱਚ ਵਿਗਿਆਨੀ ਸੂਟਨ ਨੇ ਨਰ ਸ਼ੁਕਰਾਣੂ ਅਤੇ ਮਾਦਾ ਅੰਡੇ ਵਿੱਚ ਬਰਾਬਰ ਅਤੇ ਹਰੇਕ ਗੁਣ ਲਈ ਇੱਕ ਇਕ ਗੁਣ ਸੂਤਰ ਦੀ ਖੋਜ ਕਰ ਲਈ।

ਵਿਗਿਆਨ ਵੀਹਵੀਂ ਸਦੀ ਵਿੱਚ ਪਹੁੰਚ ਗਿਆ ਜਿਸਨੂੰ ਕਿ ਵਿਗਿਆਨ ਦਾ ਸੁਨਹਿਰਾ ਯੁੱਗ ਕਿਹਾ ਜਾਂਦਾ ਹੈ। ਸੰਨ 1909 ਵਿੱਚ ਜੌਹਨ ਸੇਨ ਨੇ ਜੀਵਤ ਸੈੱਲ ਵਿੱਚ ਜੀਨ ਦੀ ਖੋਜ ਵੀ ਕਰ ਲਈ। 1952 ਵਿੱਚ ਵਾਟਸਨ ਅਤੇ ਕਰਿਕ ਨੇ ਜੀਵਤ ਸੈੱਲ ਦੇ ਕੇਂਦਰਕ ਵਿੱਚ ਸਥਿਤ ਡੀ.ਐਨ.ਏ. ਦੀ ਬਣਤਰ ਪੇਸ਼ ਕਰ ਦਿੱਤੀ। ਪਤਾ ਲੱਗਾ ਕਿ ਡੀ.ਐਨ.ਏ. ਵੀ ਕਾਰਬਨ ਹਾਈਡ੍ਰੋਜਨ, ਫਾਸਫੋਰਸ

ਤੱਤਾਂ ਦਾ ਬਣਿਆ ਹੋਇਆ। ਉਧਰ ਅਜੀਵਤ ਪਾਣੀ ਦੀ ਹਾਈਡ੍ਰੋਜਨ ਅਤੇ ਇਧਰ ਜੀਵਤ ਸੈੱਲ ਵਿਚਲੀ ਹਾਈਡ੍ਰੋਜਨ ਤੱਕ ਵਿਗਿਆਨ ਦੀ ਪਹੁੰਚ ਹੋ ਗਈ।

ਦੂਜੇ ਪਾਸੇ ਰਸਾਇਣ ਵਿਗਿਆਨੀ ਅਤੇ ਭੌਤਿਕ ਵਿਗਿਆਨੀ ਪ੍ਰਮਾਣੂ ਦੀ ਗੁੱਥੀ ਨੂੰ ਖੋਹਲਣ ਲਈ ਮਸਰੂਫ ਸਨ, ਇਧਰ ਜੀਵ ਵਿਗਿਆਨ ਵੀ ਜੀਵਨ ਦਾ ਆਧਾਰ – ਮੁੱਢਲੇ ਤੱਤਾਂ ਤੱਕ ਪਹੁੰਚ ਗਿਆ। ਸਿੱਟਾ ਇਹ ਹੋਇਆ ਕਿ ਇਸ ਧਰਤੀ ਉੱਪਰ ਹੀ ਨਹੀਂ ਸਗੋਂ ਬਾਕੀ ਬ੍ਰਹਿਮੰਡ ਦੇ ਤਾਰੇ, ਗ੍ਰਹਿ ਅਤੇ ਗਲੈਕਸੀਆਂ ਵੀ ਪ੍ਰਮਾਣੂਆਂ ਤੋਂ ਬਣੀਆਂ ਹੋਈਆਂ ਹਨ। ਸੋ ਵਿਗਿਆਨੀਆਂ ਦੀ ਖਿੱਚ ਦਾ ਕੇਂਦਰ ਪ੍ਰਮਾਣੂ ਪਹਿਲਾਂ ਹੀ ਬਣ ਚੁੱਕਾ ਸੀ।

ਪ੍ਰਮਾਣੂ ਦੀ ਬਣਤਰ ਦੀ ਪਟਾਰੀ ਖੁੱਲ ਚੁੱਕੀ ਸੀ। ਕਿਉਂਕਿ 1897 ਵਿੱਚ ਹੀ ਥਾਮਸਨ ਨੇ ਪ੍ਰਮਾਣੂ ਨੂੰ ਬਣਾਉਣ ਵਾਲੇ ਕਣਾਂ ਵਿੱਚੋਂ ਇੱਕ ਕਣ, ਇਲੈਕਟ੍ਰਾਨ ਲੱਭ ਲਿਆ ਸੀ। ਸੰਨ 1911 ਵਿੱਚ ਹੈਂਸ ਗਿਗਰ ਅਤੇ ਸਾਥੀਆਂ ਨੇ ਪ੍ਰਮਾਣੂ ਵਿੱਚ ਵੀ ਕੇਂਦਰਕ ਨੂੰ ਲੱਭ ਲਿਆ। ਰੁਦਰ ਫੋਰਡ ਨੇ 1919 ਵਿੱਚ ਪ੍ਰਮਾਣੂ ਦੇ ਇੱਕ ਹੋਰ ਕਣ ਪ੍ਰੋਟਾਨ ਨੂੰ ਲੱਭ ਲਿਆ। ਭਾਰਤੀ ਵਿਗਿਆਨੀ ਸਤੇਂਦਰ ਨਾਥ ਬੋਸ ਜਿਸਨੇ ਪ੍ਰਮਾਣੂ ਲਈ ਜ਼ਰੂਰੀ ਕੁਆਂਟਮ ਭੌਤਿਕੀ ਉਪਰ ਕੰਮ ਕੀਤਾ ਅਤੇ 1920 ਵਿੱਚ ਮਹਾਨ ਵਿਗਿਆਨੀ ਆਈਸ ਸਟਾਈਨ ਨਾਲ ਮਿਲਕੇ 'ਬੋਸ ਆਈਨਸਟਾਈਨ ਸੰਘਣਤਮ' ਉੱਪਰ ਨਵਾਂ ਵਿਚਾਰ ਪੇਸ਼ ਕੀਤਾ। ਇਸ ਵਿਚਾਰ ਦੁਆਰਾ ਪਰਿਭਾਸ਼ਤ ਕਣ ਨੂੰ ਵਿਗਿਆਨੀ 'ਪਾਲ ਡਿਰੇਕ' ਨੇ 'ਬੋਸੋਨ' ਦਾ ਨਾਮ ਦਿੱਤਾ। ਜਿਸਦੀ 1960 ਵਿੱਚ ਪੀਟਰ ਹਿਗਜ਼ ਨੇ ਵਿਆਖਿਆ ਕੀਤੀ ਅਤੇ ਇੰਝ ਇਸ ਕਣ ਦਾ ਨਾਮ 'ਹਿਗਜ਼ ਬੋਸੋਨ' ਰੱਖਿਆ ਗਿਆ। 1932 ਵਿੱਚ ਚੈਡਵਿਕ ਨੇ ਪ੍ਰਮਾਣੂ ਦੇ ਇੱਕ ਹੋਰ ਕਣ ਨਿਊਟ੍ਰਾਨ ਦੀ ਖੋਜ ਕਰ ਦਿੱਤੀ।

ਸੋ ਜੀਵਤ ਅਜੀਵਤ ਚੀਜਾਂ ਪ੍ਰਮਾਣੂ ਤੋਂ ਬਣੀਆਂ ਹੋਈਆਂ ਹਨ ਅਤੇ ਪ੍ਰਮਾਣੂ ਅੱਗੇ ਰਿਣਚਾਰਜਿਤ ਇਲੈਕਟ੍ਰਾਨ, ਧਨ ਚਾਰਜਿਤ ਪ੍ਰੋਟੋਨ ਅਤੇ ਚਾਰਜ ਰਹਿਤ ਨਿਊਟ੍ਰਾਨ ਤੋਂ ਬਣੇ ਹੋਏ ਹਨ। ਇਹ ਸਮਝ ਦੁਨੀਆਂ ਦੇ ਸਾਹਮਣੇ ਸੰਨ 1932 ਤੱਕ ਸੀ।

ਪ੍ਰੰਤੂ ਸਵਾਲ ਫਿਰ ਖੜਾ ਰਿਹਾ – ਅਸੀਂ ਕਿੱਥੋਂ ਆਏ ?ਕੀ ਸਭ ਕੁਝ ਨੂੰ ਬਣਾਉਣ ਵਾਲੀ ਕੋਈ ਸੁਪਰ ਸ਼ਕਤੀ ਹੈ ? ਜਵਾਬ ਲੱਭਣ ਲਈ ਵਿਗਿਆਨੀਆਂ ਦੀ ਮਿਹਨਤ ਅਤੇ ਮੁਸ਼ੱਕਤ ਦਾ ਸਮਾਂ ਸ਼ੁਰੂ ਹੋ ਗਿਆ। ਸੋਚ ਨੇ ਹੋਰ ਖੰਭ ਖਿਲਾਰੇ ਅਤੇ ਵਿਗਿਆਨੀ ਇਸ ਵਿੱਚ ਰੁੱਝ ਗਏ ਕਿ ਪ੍ਰਮਾਣੂ ਦੇ ਕੇਂਦਰ ਵਿੱਚ ਹੋਰ ਕੀ ਕੀ ਹੈ ?ਇਹ ਜਗਿਆਸਾ ਉਸ ਛੋਟੇ ਬੱਚੇ ਵਾਂਗ ਸੀ ਜੋ ਕਿ ਖਿਡੌਣੇ ਨੂੰ ਇਸ ਲਈ ਤੋੜ ਦਿੰਦਾ ਹੈ ਕਿ ਉਹ ਇਹ ਜਾਣਨਾ ਚਾਹੁੰਦਾ ਹੈ ਕਿ ਇਹ ਚਲਦਾ ਕਿਵੇਂ ਹੈ, ਇਸ ਵਿੱਚ ਕਿਹੜੀ ਅਜਿਹੀ ਚੀਜ ਜਾਂ ਤਾਕਤ ਹੈ ਜੋ ਇਸਨੂੰ ਚਲਾ ਰਹੀ ਹੈ। ਸੋ ਪ੍ਰਮਾਣੂ ਦੇ ਇਲੈਕਟ੍ਰਾਨ, ਪ੍ਰੋਟਾਨ ਅਤੇ ਨਿਊਟ੍ਰਾਨ ਕਣਾਂ ਨਾਲ ਪ੍ਰਮਾਣੂ ਰੂਪੀ ਖਿਡੌਣੇ ਦੀ ਅਸਲ ਤਾਕਤ ਬਾਰੇ ਜਗਿਆਸਾ ਬਣੀ ਰਹੀ।

ਸਿੱਟੇ ਵਜੋਂ ਸੰਨ 1932 ਵਿੱਚ ਐਂਡਰਸਨ ਨਾਮਕ ਵਿਗਿਆਨੀ ਨੇ ਪ੍ਰਮਾਣੂ ਵਿੱਚ ਪਾਜੀਟ੍ਰਾਨ ਦੀ ਖੋਜ ਕਰ ਦਿੱਤੀ। ਲਗਦੇ ਹੱਥ 1936 ਵਿੱਚ ਸੇਨ ਨੇਦਰ ਮੇਅਰ ਅਤੇ ਐਂਡਰਸਨ ਨੇ ਇਹ ਹੋਰ ਰਿਣ ਚਾਰਜਿਤ ਕਣ ਮਿਊਓਨ (ਅਪਰਾ) ਦੀ ਖੋਜ ਕਰ ਦਿੱਤੀ। ਇਹ ਸਾਰੀ ਖੋਜ ਪ੍ਰਮਾਣੂ ਦੇ ਕੇਂਦਰ ਦੁਆਲੇ ਹੀ ਘੁੰਮ ਰਹੀ ਸੀ। ਕਿਉਂਕਿ ਪ੍ਰਮਾਣੂ ਦਾ ਕੇਂਦਰ ਹੀ ਹੈ ਜੋ ਪ੍ਰਮਾਣੂਆਂ ਦੀਆਂ ਗਤੀਵਿਧੀਆਂ ਅਤੇ ਘਟਨਾ ਚੱਕਰ ਲਈ ਜਿੰਮੇਵਾਰ ਹੈ ਜਾਂ ਇਹ ਕਹਿ ਲਈਏ ਕਿ ਕੇਂਦਰਕ ਹੀ ਪ੍ਰਮਾਣੂ ਦੇ ਘਟਨਾ ਚੱਕਰ ਨੂੰ ਚਲਾਉਣ ਵਾਲਾ ਹੈ। ਸੋ ਕੇਂਦਰਕ ਵਿੱਚ ਪ੍ਰੋਟਾਨ, ਨਿਊਟ੍ਰਾਨ, ਮਿਊਓਨ ਅਤੇ ਪਾਜੀਟ੍ਰਾਨ ਦੀ ਖੋਜ ਨੇ ਵਿਗਿਆਨੀਆਂ ਨੂੰ ਉਸ ਬਿੰਦੂ ਵੱਲ ਸੇਧਤ ਕਰ ਦਿੱਤਾ, ਜਿੱਥੋਂ ਇਹ ਬ੍ਰਹਿਮੰਡ ਅਤੇ ਇਸ ਵਿੱਚ ਜੀਵਤ/ਅਜੀਵਤ ਚੀਜਾਂ ਬਣੀਆਂ।

ਪ੍ਰਮਾਣੂ ਦੀ ਪਟਾਰੀ ਖੁਲਦੀ ਗਈ। ਵੱਡੀਆਂ ਪ੍ਰਯੋਗਸ਼ਾਲਾਵਾਂ ਅਤੇ ਤਕਨੀਕਾਂ ਵੀ ਵਿਕਸਤ ਕੀਤੀਆਂ ਗਈਆਂ। 1960 ਵਿੱਚ ਈਡਨਬਰਮ ਯੂਨੀਵਰਸਿਟੀ, ਇੰਗਲੈਂਡ ਦੇ ਪ੍ਰੋ. ਪੀਟਰ ਹਿਗਜ਼ ਨੇ ਇਹ ਵਿਚਾਰ ਦਿੱਤਾ ਕਿ ਪ੍ਰਮਾਣੂ ਦੇ ਕਣਾਂ ਨੂੰ ਬਲ ਮਿਲਣ ਲਈ ਕੋਈ ਊਰਜਾ ਜਰੂਰੀ ਹੈ। ਇਹ ਊਰਜਾ ਪ੍ਰਮਾਣੂ ਦੇ ਕਣਾਂ ਨੂੰ 'ਪੁੰਜ' ਪ੍ਰਦਾਨ ਕਰਦੀ ਹੈ ਅਤੇ ਇੰਝ ਕਣ ਹੋਂਦ ਦਰਸਾਉਂਦੇ ਹਨ। ਨਹੀਂ ਤਾਂ ਇਹ ਸਿਰਫ਼ ਤਰੰਗ ਰੂਪ ਵਿੱਚ ਹੀ ਰਹਿੰਦੇ। ਪ੍ਰੰਤੂ ਕੁਝ ਕਣ ਪੁੰਜ ਰਹਿਤ ਹੁੰਦੇ ਹਨ ਜਿਵੇਂ ਰੋਸ਼ਨੀ ਦੇ ਫੋਟੋਨ... ਇਹਨਾਂ ਕੋਲ ਊਰਜਾ ਤਾਂ ਹੁੰਦੀ ਹੈ ਪ੍ਰੰਤੂ ਕੋਈ ਪੁੰਜ ਨਹੀਂ ਹੁੰਦਾ। ਸੋ ਰੋਸ਼ਨੀ ਸਿਰਫ਼ ਤਰੰਗ ਰੂਪ ਹੀ ਹੈ। ਸੰਨ 1975 ਵਿੱਚ ਮਾਰਟਿਨ ਪਰਲ ਨੇ 'ਟਾਓ ਲੈਪਟੋਨ' ਦੀ ਖੋਜ ਕੀਤੀ। ਪ੍ਰਮਾਣੂ ਦਾ ਅਸਲੀ ਸਰੂਪ ਸਾਹਮਣੇ ਆਉਣ ਲੱਗਾ। ਦੋ ਸਾਲ ਬਾਅਦ ਹੀ 1977 ਵੱਚ ਫਰਮੀਲੈਬ (ਪ੍ਰਯੋਗਸ਼ਾਲਾ) ਵਿੱਚ ਲੀਓਨ ਲੈਡਰਮੈਨ ਅਤੇ ਟੀਮ ਨੇ 'ਅਪਸੀਲੋਨ ਮੀਜੋਨ' ਦਾ ਪਤਾ ਲਗਾ ਲਿਆ। ਇਹੋ ਹੀ ਵਿਗਿਆਨ ਦੇ ਚਮਤਕਾਰ ਹਨ ਜਿਹਨਾਂ ਨੇ ਦੁਨੀਆਂ ਸਾਹਮਣੇ

ਅਜਿਹੇ ਸੱਚ ਨੂੰ ਸਾਹਮਣੇ ਲਿਆਉਣ ਲਈ ਦਿਨ ਰਾਤ ਇੱਕ ਕਰ ਦਿੱਤਾ। ਦੋ ਸਾਲਾਂ ਦੀ ਹੋਰ ਅਣਥੱਕ ਮਿਹਨਤ ਨੇ 1979 ਵਿੱਚ ਜਰਮਨ ਵਿਖੇ ਸਥਿਤ 'ਇਲੈਕਟਰੋਨ ਸਾਈਂ ਕਰੋਟਰੋਨ' ਦੁਆਰਾ 'ਗਲੂਓਨ' ਨੂੰ ਲੱਭ ਲਿਆ ਗਿਆ। ਜਿਸ ਦੁਆਰਾ ਕਿ ਪ੍ਰੋਟਾਨਾਂ ਨੂੰ ਇੱਕ ਦੂਜੇ ਨਾਲ ਬੰਨੇ ਰਹਿਣ ਨੂੰ ਬਲ ਮਿਲਿਆ।

ਖੋਜ ਦੀ ਪੌੜੀ ਚੜ੍ਹਦੇ ਗਏ। ਸਾਲ 1983 ਵਿਗਿਆਨੀ 'ਕਾਰੌਲ ਰੂਬੀਆ ਅਤੇ ਸਾਈਮਨ ਵੈਨਡਰ ਮੀਰ' ਨੇ ਅਤੇ CERN (ਯੂਰਪੀਅਨ ਆਰਗੇਨਾਈਜੇਸਨ ਫਾਰ ਨਿਊਕਲੀਅਰ ਰਿਸਰਚ ਕੇਂਦਰ) ਨੇ W ਅਤੇ Z ਬੋਸੋਨ (Bosons) ਵੱਲ ਕਦਮ ਵਧਾਏ। ਸਾਲ 1995 ਵਿੱਚ 'ਫਰਮੀਲੈਬ' ਨੇ 'ਕੁਆਰਕ' ਦੀ ਖੋਜ ਕਰ ਦਿੱਤੀ। ਇਸੇ ਸਾਲ CERN ਨੇ ਹਾਈਡ੍ਰੋਜਨ ਦਾ ਜੁੜਵਾ 'ਪ੍ਰੂੰਜ ਪ੍ਰਤੀਰੋਧੀ ਹਾਈਡ੍ਰੋਜਨ' ਦੀ ਖੋਜ ਕਰ ਦਿੱਤੀ। ਇੰਝ ਪਹਿਲੀ ਵਾਰ ਇਹ ਮਾਦੇ ਦੇ ਪ੍ਰਤੀ ਮਾਦੇ ਦੀ ਹੋਂਦ ਹੋਰ ਪਕੇਰੀ ਹੋ ਗਈ।

ਪ੍ਰਮਾਣੂ ਦੇ ਕੇਂਦਰ ਵਿੱਚ ਲੱਭੇ ਕਣਾਂ ਨੂੰ ਪੁੰਜ ਪ੍ਰਦਾਨ ਕਰਨ ਵਾਲੀ ਊਰਜਾ ਅਤੇ ਇਸਨੂੰ ਪੈਦਾ ਕਰਨ ਵਾਲੇ ਕਣ ਦੀ ਭਾਲ ਜਰੂਰੀ ਸੀ। ਇਲੈਕਟ੍ਰੋਨ, ਪ੍ਰੋਟਾਨ, ਨਿਊਟ੍ਰਾਨ, ਮੀਊਓਨ, ਮੀਜੋਨ, ਗਲੂਓਨ, ਕੁਆਰਕ... ਪੁੰਜ ਅਤੇ ਚਾਰਜ ਵਾਲੇ.... ਪੁੰਜ ਰਹਿਤ ਅਤੇ ਚਾਰਜ ਰਹਿਤ ਉਪ ਪ੍ਰਮਾਣੂ ਕਣਾਂ ਦਾ ਖੋਜ ਨੇ ਜੀਵਨ ਨੂੰ ਸ਼ੁਰੂ ਕਰਨ ਵਾਲੀ ਪ੍ਰਣਾਲੀ ਦੇ ਨੇੜੇ ਪਹੁੰਚਾ ਦਿੱਤਾ। ਸਾਰੀ ਦੁਨੀਆਂ ਦੀ ਨਜ਼ਰ ਹੁਣ CERN ਉੱਪਰ ਟਿਕੀ ਹੋਈ ਸੀ। ਇਹ ਪ੍ਰਯੋਗਸ਼ਾਲਾ ਫਰਾਂਸ ਅਤੇ ਸਵਿਟਰਜਰਲੈਂਡ ਦੀ ਸਰਹੱਦ ਉੱਪਰ ਜਨੇਵਾ ਦੇ ਬਾਹਰਵਾਰ ਸਥਿਤ ਹੈ। ਕਿਉਂਕਿ ਇੱਥੇ 27 ਕਿਲੋਮੀਟਰ ਘੇਰੇ ਦੀ ਅੰਡਰਗਰਾਉਂਡ ਪ੍ਰਯੋਗਸ਼ਾਲਾ ਵਿੱਚ ਉਪ ਪ੍ਰਮਾਣੂ ਕਣਾਂ (ਪ੍ਰੋਟਾਨਾਂ) ਨੂੰ ਉਚ ਉਰਜਾ ਉੱਪਰ ਆਪਸ ਵਿੱਚ ਟਕਰਾਉਣ ਦੇ ਪ੍ਰਯੋਗ ਜਾਰੀ ਸਨ। ਇਸ ਲਈ ਇਸਨੂੰ Large Hadrox Collider ਕਿਹਾ ਜਾਂਦਾ ਹੈ। ਇਥੇ ਦੋ ਪ੍ਰੋਟਾਨਾਂ ਨੂੰ ਵਿਰੋਧੀ ਦਿਸ਼ਾਵਾਂ ਤੋਂ ਰੋਸ਼ਨੀ ਦੀ ਗਤੀ (ਜਿਹੜੀ ਕਿ ਲੱਗਭੱਗ 3 ਲੱਖ ਕਿਲੋਮੀਟਰ ਪ੍ਰਤੀ ਸੈਕਿੰਡ ਹੈ) ਦੀ 99.9999991 ਪ੍ਰਤੀਸ਼ਤ ਤੱਕ ਪਹੁੰਚਾ ਕੇ ਟਕਰਾਇਆ ਜਾਂਦਾ ਰਿਹਾ।

ਅਖੀਰ 4 ਜੁਲਾਈ 2012 ਦਾ ਦਿਨ ਵਿਗਿਆਨ ਦੇ ਇਤਿਹਾਸ ਵਿੱਚ ਮੀਲ ਪੱਥਰ ਸਿੱਧ ਹੋਇਆ। ਭਾਰਤੀ ਵਿਗਿਆਨੀ ਸਤੇਂਦਰ ਨਾਥ ਬੋਸ ਤਾਂ ਨਹੀਂ ਰਹੇ ਪ੍ਰੰਤੂ ਪੀਟਰ ਹਿੱਗਜ਼ ਲਈ ਇਹ ਦਿਨ ਯਾਦਗਾਰੀ ਹੋ ਨਿਬੜਿਆ ਜਦੋਂ CERN ਦੇ ਵਿਗਿਆਨੀਆਂ ਨੇ LHD ਰਾਹੀਂ 'ਹਿੱਗਜ਼ ਬੋਸੋਨ' ਨੂੰ ਲੱਭ ਲਿਆ। ਪ੍ਰੋਟੋਨਾਂ ਦੇ ਟਕਰਾਉਣ ਤੋਂ ਬਾਅਦ ਨਵੇਂ ਕਣ ਦਾ ਭਾਰ ਪ੍ਰੋਟੋਨ ਤੋਂ 133 ਗੁਣਾਂ ਭਾਰਾ ਮਿਣਿਆ ਗਿਆ। ਭਾਵ ਪੁੰਜ ਦੇ ਪੈਦਾ ਹੋਣ ਲਈ ਉਲਝੀ ਗੁੰਝਲ ਖੁੱਲ ਗਈ। ਇਹ 'ਹਿੱਗਜ਼ ਬੋਸੋਨ' ਤੋਂ ਪੈਦਾ ਹੋਈ ਊਰਜਾ ਹੀ ਹੈ ਜਿਹੜੀ ਬਾਕੀ ਸਾਰੇ ਕਣਾਂ ਨੂੰ ਪੁੰਜ ਪ੍ਰਦਾਨ ਕਰਦੀ ਹੈ।

ਪ੍ਰੰਤੂ ਇੱਥੇ ਵੀ ਅਧਿਆਤਮਵਾਦੀ ਸੋਚ ਕਿ ਰੱਬ ਹੀ ਸਭ ਕੁਝ ਦਾ ਰਚੇਤਾ ਹੈ..ਸਾਹਮਣੇ ਖਲੋਤੀ ਹੈ। 'ਹਿਗਮ ਬੋਸੋਨ' ਬਾਰੇ ਨੋਬਲ ਇਨਾਮ ਵਿਜੇਤਾ 'ਲੀਓਨ ਲੀਡਰਮੈਨ' ਅਤੇ 'ਡਿਕ ਟੇਰੀਆ' ਦੀ ਕਿਤਾਬ "The God Particle? If the universe is the answer what is the Question" ਵਿੱਚ ਇਸਨੂੰ God demon Particle ਦਾ ਨਾਂ ਦਿੱਤਾ ਗਿਆ ਸੀ। ਜਿਸਦਾ ਅਰਥ ਹੈ ਰੱਬ ਨੂੰ ਰੱਦ ਕਰਦਾ ਕਣ। ਪ੍ਰੰਤੂ ਕਿਤਾਬ ਦੇ ਪਬਲਿਸ਼ਰ ਨੇ ਇਸਨੂੰ God demon Particle ਲਿਖਣ ਦੀ ਆਗਿਆ ਨਹੀਂ ਦਿੱਤੀ। ਉਸ ਨੂੰ ਸ਼ੱਕ ਸੀ ਕਿ ਸ਼ਾਇਦ ਇਸ ਕਿਤਾਬ ਨੂੰ ਇਸ ਨਾਮ ਹੇਠ ਕੋਈ ਵੀ ਨਾ ਖਰੀਦੇ ਅਤੇ ਪੜ੍ਹੇ। ਸੋ ਪਬਲਿਸ਼ਰ ਦੀ ਆਪਣੀ ਸਵਾਰਥੀ ਸੋਚ ਨੇ ਇਸਨੂੰ God-damon Particle ਤੋਂ God Particle ਭਾਵ 'ਰੱਬੀ-ਕਣ' ਬਣਾ ਦਿੱਤਾ।

ਅਸੀਂ ਕਿਥੋਂ ਆਏ - 'ਹਿਗਜ਼ ਬੋਸਨ' ਜੋ ਆਪਣੇ ਆਪ ਵਿੱਚ ਸੈਕਿੰਡ ਤੋਂ ਵੀ ਘੱਟ ਸਮੇਂ ਲਈ ਹੋਂਦ ਵਿੱਚ ਰਹਿੰਦਾ ਹੈ... ਖਤਮ ਹੋ ਕੇ ਊਰਜਾ ਪ੍ਰਦਾਨ ਕਰਦਾ ਹੈ... ਇਸ ਉਰਜਾ ਤੋਂ ਕੁਆਰਕ... ਕੁਆਰਕ ਤੋਂ ਬੇਰੀਓਨਜ ਅਤੇ ਹੈਡਰਾਨ ਬਣਦੇ ਹਨ। ਹੈਡਰਾਨ ਦੋ ਕਿਸਮ ਦੇ ਹੁੰਦੇ ਹਨ - ਜਿਹਨਾਂ ਨੂੰ ਪ੍ਰੋਟੋਨ ਅਤੇ ਨਿਊਟ੍ਰਾਨ ਕਿਹਾ ਜਾਂਦਾ ਹੈ। ਮੀਜੋਨ ਵੀ ਇਸੇ ਸ੍ਰੇਣੀ ਦੇ ਕਣ ਹਨ। ਗਲੂਓਨ ਕਣਾਂ ਦੀ ਆਪਸੀ ਖਿੱਚ ਲਈ ਰੋਲ ਅਦਾ ਕਰਦੇ ਹਨ। ਇੰਝ ਬਿਗ ਬੈਂਗ... ਬ੍ਰਹਿਮੰਡ ਦੀ ਸ਼ੁਰੂਆਤ ਵੇਲੇ ਪ੍ਰਮਾਣੂ ਦੀ ਰਚਨਾ ਹੋਈ। ਪ੍ਰੰਤੂ ਇਸ ਪ੍ਰਮਾਣੂ ਦੀ ਰਚਨਾ ਕਿਸੇ ਵੀ ਅਦਿੱਖ ਸਰਬ ਸ਼ਕਤੀ ਜਾਂ ਸਰਬ ਸ਼ਕਤੀਮਾਨ ਨੇ ਨਹੀਂ ਕੀਤੀ। ਅਜਿਹੀ ਸ਼ਕਤੀ ਹੁੰਦੀ ਹੀ ਨਹੀਂ। ਹਿਗਜ਼ ਬੋਸੋਨ ਨੂੰ ਰੱਬੀ ਜਾਂ ਪਰਮਾਤਮਾ ਦਾ ਕਣ ਕਹਿਣਾ ਤਰਕਸੰਗਤ ਨਹੀਂ ਹੈ ਕਿਉਂਕਿ ਖੁਦ ਪ੍ਰੋ ਪੀਟਰ ਹਿੱਗਜ ਨੇ ਇਸਨੂੰ ਰੱਬੀ ਕਣ ਮੰਨਣ ਤੋਂ ਇਨਕਾਰ ਕਰ ਦਿੱਤਾ। ਉਹ ਕਹਿੰਦੇ

ਹਨ ਕਿ ਭਾਵੇਂ ਹਿਗਜ ਬੋਸੋਨ ਦਾ ਉਪ ਪ੍ਰਮਾਣੂ ਕਣਾਂ ਦੀ ਰਚਨਾ ਅਤੇ ਫਿਰ ਪ੍ਰਮਾਣੂ ਦੀ ਰਚਨਾ ਵਿੱਚ ਕੇਂਦਰੀ ਰੋਲ ਹੈ। ਪ੍ਰੰਤੂ 'ਹਿੱਗਜ਼ ਬੋਸਨ' ਨੇ ਪ੍ਰਮਾਣੂ ਬਣਾਇਆ ਨਹੀਂ, ਕਣਾਂ ਨੂੰ ਪੁੰਜ ਪ੍ਰਦਾਨ ਕੀਤਾ ਹੈ ਜਾਂ ਇੰਝ ਕਹਿ ਲਵੋ ਕਿ ਕਣਾਂ ਦੀ ਹੋਂਦ ਨੂੰ ਦਰਸਾਇਆ ਹੈ... ਭਾਵ ਬ੍ਰਹਿਮੰਡ ਜਿਸ ਵਿੱਚ ਧਰਤੀ, ਚੰਦ, ਤਾਰੇ, ਗ੍ਰਹਿ ਸਾਰੇ ਜੀਵਤ ਪ੍ਰਾਣੀ ਆਉਂਦੇ ਹਨ... ਨੂੰ ਦਿੱਖ ਪ੍ਰਦਾਨ ਕੀਤੀ ਹੈ। CERN ਵਿਗਿਆਨੀਆਂ ਨੇ ਇਸਨੂੰ 99.99999% ਹੀ 'ਹਿਗਜ਼ ਬੋਸੋਨ' ਮੰਨਿਆ। ਕਿਉਂਕਿ ਇਸਦੇ ਪੂਰੇ ਗੁਣਾਂ ਦੀ ਪਰਖ ਕਰਨੀ ਅਜੇ ਬਾਕੀ ਹੈ। ਸੋ ਇਸਦੇ ਪੂਰਨ ਪ੍ਰਭਾਵ ਬਾਰੇ ਅਜੇ ਕੁਝ ਕਹਿਣਾ ਜਲਦਾਬਾਜੀ ਹੋਵੇਗੀ।

ਸੋ ਅਸੀਂ ਕਿਥੋਂ ਆਏ..? ਬਿੱਗ ਬੈਂਗ ਤੋਂ ਪਹਿਲਾਂ ਜੋ ਵੀ ਪਦਾਰਥ ਸੀ.. ਉਸਨੂੰ 'ਹਿਗਜ ਬੋਸੋਨ, ਗਲੂਓਨ, ਹੈਡਰੋਨ (ਪ੍ਰੋਟਾਨ, ਨਿਊਟ੍ਰਾਨ, ਬੇਰੀਓਨਜ਼, ਮੀਜੋਨਜ) ਕੁਆਰਕ, ਫਰਮੀਓਨ (ਸਕਾਈ ਰਮੀਓਨ) ਲੈਪਟੋਨ ਅਤੇ ਇਲੈਕਟ੍ਰੋਨ ਆਦਿ ਤੋਂ ਪ੍ਰਮਾਣੂ ਦੀ ਰਚਨਾ ਹੋਈ। ਪ੍ਰਮਾਣੂਆਂ ਤੋਂ ਯੋਗਿਕ ਬਣੇ। ਯੋਗਿਕਾਂ ਤੋਂ ਵਸਤੂਆਂ ਬਣੀਆਂ। ਇਹ ਵਸਤੂਆਂ ਜੀਵਤ ਅਤੇ ਅਜੀਵਤ ਅੱਜ ਸਾਡੇ ਆਲੇ ਦੁਆਲੇ ਹਨ। ਸੋ ਇਹ ਕਣ ਪ੍ਰਮਾਣੂ ਦੇ ਅੰਦਰ ਹੀ ਹੈ, ਕੋਈ ਬਾਹਰੀ ਸ਼ਕਤੀ ਨਹੀਂ ਜਿਸਨੂੰ ਅਸੀਂ ਸੰਸਾਰ ਦਾ ਰਚਣਹਾਰਾ ਮੰਨ ਲਈਏ। ਅਧਿਆਤਮਵਾਦ ਵਿੱਚ ਕੋਈ ਵੀ ਵਾਕ, ਸ਼ਬਦ, ਅੱਖਰ ਇੱਥੋਂ ਤੱਕ ਕਿ ਕੋਈ ਲਗ ਮਾਤਰ ਵੀ ਨਹੀਂ ਬਦਲੀ ਜਾ ਸਕਦੀ। ਜਦੋਂ ਕਿ ਵਿਗਿਆਨ ਨਿੱਤ ਨਵੀਂ ਖੋਜ ਨਾਲ ਸਾਡੀ ਜ਼ਿੰਦਗੀ ਨੂੰ ਰੁਸ਼ਨਾਉਂਦਾ ਹੈ। ਕਾਗਜ, ਕਲਮ, ਸਿਆਹੀ ਤੋਂ ਬਿਨਾਂ ਸ਼ਾਇਦ ਅੱਜ ਸਾਡੇ ਕੋਲ ਗ੍ਰੰਥ ਵੀ ਨਾ ਹੁੰਦੇ। ਸੋ ਵਿਗਿਆਨ ਦੀ ਖੋਜ ਅਤੇ ਤਕਨੀਕ ਨੇ ਸਾਡੇ ਜੀਵਨ ਨੂੰ ਨਿੱਤ ਨਵੀਆਂ ਬੁਲੰਦੀਆਂ ਦਿੱਤੀਆਂ ਹਨ। ਇਸ ਵਿੱਚ ਅਧਿਆਤਮਵਾਦੀ ਰਲਗੱਡ ਕਰਨਾ ਕਿਸੇ ਤਰ੍ਹਾਂ ਵੀ ਤਰਕ ਸੰਗਤ ਨਹੀਂ ਹੈ।

94170-96908

ਬਾਲ ਕਲਮ

# ਪਿੱਪਲ ਵਾਲਾ ਭੂਤ



ਮੈਂ ਸਕੂਲ ਦੀ ਲਾਇਬ੍ਰੇਰੀ ਵਿੱਚੋਂ ਤਰਕਸ਼ੀਲ ਸੁਸਾਇਟੀ ਦੀ ਕਿਤਾਬ (ਪਿੱਪਲ ਵਾਲਾ ਭੂਤ) ਪੜ੍ਹੀ। ਮੈਨੂੰ ਇਹ ਕਿਤਾਬ ਬਹੁਤ ਚੰਗੀ ਲੱਗੀ। ਇਸ ਵਿੱਚ ਮਿੱਠੂ ਦੀ ਪਤਨੀ ਪਾਰੋ ਹੈ। ਪਾਰੋ ਆਪਣੇ ਪਿੰਡ ਦੀਆਂ ਔਰਤਾਂ ਨਾਲ ਗੁਆਂਢੀ ਪਿੰਡ ਵਿੱਚ ਮੇਲਾ ਵੇਖਣ ਗਈ। ਪਿੰਡ ਨੂੰ ਰਸਤੇ ਵਿੱਚ ਇੱਕ ਪਿੱਪਲ ਦਾ ਰੁੱਖ ਆਉਂਦਾ ਸੀ। ਉਸ ਤੇ ਭੂਤ ਸੀ। ਪਾਰੋ ਆਪਣੇ ਪਿੰਡ ਦੀਆਂ ਔਰਤਾਂ ਨਾਲ ਉੱਥੋਂ ਲੰਘਕੇ ਆਈ। ਉਹ ਜਦੋਂ ਆਈ ਤਾਂ ਰਾਤ ਨੂੰ ਉਸਨੂੰ ਕਾਂਬਾ ਚੜ੍ਹਿਆ। ਉਸ ਨੂੰ ਬੁਖ਼ਾਰ ਹੋ ਗਿਆ। ਉਹ ਸਵੇਰ ਨੂੰ ਉੱਠੀ ਤਾਂ ਮਿੱਠੂ ਖੇਤ ਨੂੰ ਜਾ ਰਿਹਾ ਸੀ। ਉਹ ਸਾਰਾ ਦਿਨ ਇਸ ਤਰ੍ਹਾਂ ਹੀ ਪਈ ਰਹੀ। ਸ਼ਾਮ ਨੂੰ ਬੁਖ਼ਾਰ ਘੱਟ ਗਿਆ ਤੇ ਉਸਨੇ ਮਿੱਠੂ ਲਈ ਰੋਟੀ ਬਣਾਈ। ਮਿੱਠੂ ਨੇ ਰੋਟੀ ਖਾਧੀ। ਪਰ ਉਸਨੇ ਨਹੀਂ ਖਾਧੀ। ਉਸਨੂੰ ਫਿਰ ਕਾਂਬਾ ਚੜ੍ਹਿਆ। ਮਿੱਠੂ ਉਸਦਾ ਬੁਖਾਰ ਨਾ ਵੇਖ ਸਕਿਆ। ਉਸਨੇ ਪਿੰਡ ਦੀ ਇੱਕ ਬੁੱਢੀ ਔਰਤ ਨੂੰ ਦੱਸਿਆ। ਉਸਨੇ ਕਿਹਾ ਕਿ 'ਉਹ ਕਿਸੇ ਵੈਦ ਨੂੰ ਦਿਖਾਵੇ।' ਉਸਨੂੰ ਰਸਤੇ ਵਿੱਚ ਮੰਗੂ ਮਿਲਿਆ। ਉਸਨੂੰ ਦੱਸਿਆ। ਮੰਗੂ ਡਰ ਕੇ ਬੋਲਿਆ, 'ਕਿ ਉਸ ਨੂੰ ਪਿੱਪਲ ਵਾਲਾ ਭੂਤ ਚਿੰਬੜ ਗਿਆ ਹੈ।' ਮਿੱਠੂ ਡਰ ਗਿਆ। ਮੰਗੂ ਨੇ ਕਿਹਾ ਕਿ ਉਹ ਰਾਮ ਲਾਲ ਤਾਂਤ੍ਰਿਕ ਕੋਲ ਜਾਵੇ। ਰਾਮ ਲਾਲ ਤਾਂਤ੍ਰਿਕ ਆਇਆ। ਉਸਨੇ ਮੋਰ ਦੇ ਖੰਭ ਲਏ ਤੇ ਪਾਰੋ ਦੇ ਸਿਰ ਤੇ ਮਾਰਨ ਲੱਗਾ। ਫਿਰ ਵੀ ਕੁੱਝ ਨਹੀਂ ਹੋਇਆ। ਫਿਰ ਉਸਨੇ ਮਿਰਚਾਂ ਦਾ ਧੂਆਂ ਪਾਰੋ ਦੇ ਕੋਲ ਜਲਾਇਆ। ਉਹ ਛਿੱਕਣ ਲੱਗ ਪਈ। ਉਸ ਨੂੰ ਬਹੁਤ ਬੁਖਾਰ ਹੋ ਗਿਆ। ਫਿਰ ਚੰਦਰ ਨੇ ਪਾਰੋ ਨੂੰ ਦੇਖ ਕੇ ਕਿਹਾ ਕਿ ਇਸ ਨੂੰ ਮਲੇਰੀਆ ਹੋ ਗਿਆ ਹੈ। ਉਹ ਡਾਕਟਰ ਨੂੰ ਬੁਲਾ ਕੇ ਲੈ ਆਇਆ। ਰਾਮ ਲਾਲ ਤਾਂਤ੍ਰਿਕ ਆਇਆ। ਚੰਦਰ ਨੇ ਉਸਨੂੰ ਬਹੁਤ ਸਮਝਾਇਆ। ਪਰ ਉਹ ਨਾ ਮੰਨਿਆ। ਤਾਂਤ੍ਰਿਕ ਨੇ ਚੰਦਰ ਨੂੰ ਕਿਹਾ 'ਕਿ ਉਹ ਅੱਜ ਰਾਤ ਪਿੱਪਲ ਕੋਲ ਸੌਂ ਕੇ ਦਿਖਾਵੇ।' ਚੰਦਰ ਪਿੱਪਲ ਕੋਲ ਸੁੱਤਾ। ਉਹ ਸਵੇਰੇ ਉੱਠਿਆ। ਪਿੰਡ ਦੇ ਲੋਕ ਆਏ। ਚੰਦਰ ਨੇ ਕਿਹਾ ਕਿ 'ਮੈਨੂੰ ਕੁੱਝ ਨਹੀਂ ਹੋਇਆ। ਤਾਂਤ੍ਰਿਕ ਦਾ ਪੋਲ ਖੁੱਲ੍ਹ ਗਿਆ। ਸਾਰੇ ਲੋਕਾਂ ਨੂੰ ਅੰਧ ਵਿਸ਼ਵਾਸ ਤੋਂ ਛੁਟਕਾਰਾ ਮਿਲ ਗਿਆ। ਉਹਨਾ ਨੇ ਚੰਦਰ ਦਾ ਧੰਨਵਾਦ ਕੀਤਾ। ਪਾਰੋ ਵੀ ਹੁਣ ਠੀਕ ਹੋ ਗਈ ਸੀ। **ਸਾਨੂੰ ਅੰਧ ਵਿਸ਼ਵਾਸਾਂ ਵਿੱਚ ਨਹੀਂ ਆਉਂਣਾ ਚਾਹੀਦਾ।**

**ਅਮਨਦੀਪ ਕੌਰ (ਕਲਾਸ ਛੇਵੀਂ)**
**ਸੰਤ ਅਤਰ ਸਿੰਘ ਪਬਲਿਕ**
**ਸੀਨੀ. ਸੈਕੰਡਰੀ ਸਕੂਲ, ਹਰਿਆਊ (ਸੰਗਰੂਰ)**

ਸੱਚੀ ਘਟਨਾ

# ਸਿਆਣੀ ਸ਼ਰਾਰਤ ?

ਸੁਖਦੇਵ ਫਗਵਾੜਾ



ਗੱਲ 20-21 ਸਾਲ ਪੁਰਾਣੀ ਹੈ। ਜਦੋਂ ਮੈਂ ਮਾਲਵਾ ਇਲਾਕੇ 'ਚੋਂ ਬਦਲੀ ਕਰਵਾ ਕੇ ਸਤਲੁਜ ਤੇ ਬਿਆਸ ਦਰਿਆਵਾਂ ਦੇ ਵਿਚਕਾਰਲੇ ਇਲਾਕੇ (ਦੁਆਬੇ) ਵਿੱਚ ਨੌਕਰੀ ਕਰਨ ਲੱਗਾ। ਸੁਭਾਅ ਪੱਖੋਂ ਅਤੇ ਸੱਭਿਆਚਾਰ ਪੱਖੋਂ ਦੋਨਾਂ ਇਲਾਕਿਆਂ ਦਾ ਕਾਫੀ ਫਰਕ ਦੇਖਣ ਨੂੰ ਮਿਲਿਆ। ਵਹਿਮ-ਭਰਮ ਤੇ ਅੰਧ-ਵਿਸ਼ਵਾਸ ਦੇ ਨਜ਼ਰੀਏ ਤੋਂ ਵੀ ਇਹ ਇਲਾਕਾ ਵੱਧ ਪੜ੍ਹਿਆ ਲਿਖਿਆ ਸਮਝਿਆ ਜਾਂਦਾ ਹੋਣ ਦੇ ਬਾਵਜੂਦ ਮਾਲਵੇ ਇਲਾਕੇ ਨਾਲੋਂ ਜ਼ਿਆਦਾ ਵਹਿਮੀ ਕਿਹਾ ਜਾ ਸਕਦਾ ਹੈ। ਮੈਨੂੰ ਸਰਕਾਰੀ ਮਿਡਲ ਸਕੂਲ ਬਹਿਰਾਮ (ਹੁਣ ਹਾਈ ਸਕੂਲ) ਨਵਾਂ ਸ਼ਹਿਰ ਸਰਵਿਸ ਕਰਨ ਦਾ ਮੌਕਾ ਮਿਲਿਆ। ਸਕੂਲ ਦਾ ਮੁੱਖੀ ਸ੍ਰੀ ਨਰਿੰਦਰਪਾਲ ਭਾਗੀਰਥ ਕਾਫੀ ਸਖ਼ਤ ਸੁਭਾਅ, ਪਰ ਸਿਆਣਾ ਅਤੇ ਮਿਹਨਤੀ ਰੱਜ ਕੇ ਸੀ। ਇਮਾਰਤ ਪੱਖੋਂ ਸਕੂਲ ਦੀ ਹਾਲਤ ਬਹੁਤ ਤਰਸਯੋਗ ਸੀ। ਸਾਰੇ ਕਮਰੇ ਮੀਂਹ ਸਮੇਂ ਚੋਂਦੇ ਸਨ ਅਤੇ ਸਕੂਲ ਦੀ ਚਾਰਦੀਵਾਰੀ ਵੀ ਨਹੀਂ ਸੀ। ਜਿਸ ਕਾਰਨ ਸਕੂਲ ਸਮੇਂ ਦੌਰਾਨ ਲੋਕਾਂ ਦਾ ਸਕੂਲ ਵਿੱਚੋਂ ਦੀ ਗੱਡੇ, ਸਾਈਕਲ ਆਦਿ ਤੇ ਧੱਠੇ ਲੈ ਕੇ ਜਾਣਾ ਅਤੇ ਪਸ਼ੂਆਂ ਨੂੰ ਗਾਲੀ ਗਲੋਚ ਕਰਨਾ ਆਮ ਵਰਤਾਰਾ ਸੀ। ਸਕੂਲ ਵਿੱਚ ਸਭ ਤੋਂ ਭੈੜੀ ਗੱਲ ਇਹ ਸੀ ਕਿ ਸਕੂਲ ਦੀ ਚਾਰ ਦੀਵਾਰੀ ਨਾ ਹੋਣ ਕਾਰਨ ਅਤੇ ਸਕੂਲ ਪਿੰਡ ਦੇ ਵਿਚਕਾਰ ਹੋਣ ਕਾਰਨ ਨੇੜੇ ਦੇ ਘਰਾਂ ਦੇ ਬੱਚੇ ਅਤੇ ਵੱਡੇ ਵੀ ਅਕਸਰ ਟੱਟੀ ਵਗੈਰਾ ਸਕੂਲ ਵਿੱਚ ਹੀ ਕਰ ਦਿੰਦੇ ਸਨ। ਜਦੋਂ ਮੈਂ ਸਕੂਲ ਵਿੱਚ ਹਾਜ਼ਰ ਹੋਇਆ ਤਾਂ ਮੈਂ ਸਕੂਲ ਮੁਖੀ ਅਤੇ ਬਾਕੀ ਸਾਥੀਆਂ ਨਾਲ ਇਸ ਸਮੱਸਿਆ ਬਾਰੇ ਗੱਲ ਕੀਤੀ ਤਾਂ ਉਹਨਾਂ ਦਾ ਕਹਿਣਾ ਸੀ ਕਿ 'ਅਸੀਂ ਤਾਂ ਲੋਕਾਂ ਨਾਲ ਲੜ ਕੇ ਵੀ ਵੇਖ ਲਿਆ। ਸਾਡੇ ਕੋਲੋਂ ਤਾਂ ਇਸ ਸਮੱਸਿਆ ਦਾ ਹੱਲ ਨਹੀਂ ਲੱਭਿਆ, ਹੁਣ ਤੂੰ ਕੋਈ ਸਕੀਮ ਲੜਾ।' ਉਨ੍ਹਾਂ ਦਿਨਾਂ ਵਿੱਚ ਮੈਂ ਤੇ ਸਾਥੀ ਕ੍ਰਿਸ਼ਨ ਬਰਗਾੜੀ ਨੇ ਬਹਿਰਾਮ ਦੇ ਨੇੜੇ ਸਰਹਾਲਾ ਰਾਣੂੰਆਂ ਵਿਖੇ ਇੱਕ ਕਬਰ ਵਿੱਚ ਪਸ਼ੂ ਮਰਨ ਦੀ ਘਟਨਾ ਹੱਲ ਕੀਤੀ ਹੋਣ ਕਰਕੇ ਇਲਾਕੇ ਵਿੱਚ ਮੇਰੀ ਪਹਿਚਾਣ ਤਰਕਸ਼ੀਲ ਸੁਸਾਇਟੀ ਦੇ ਮੈਂਬਰ ਵਜੋਂ ਹੋ ਗਈ ਸੀ। ਮੈਂ ਦੋ ਕੁ ਦਿਨ ਸੋਚਦਾ ਰਿਹਾ। ਫਿਰ ਮੈਨੂੰ ਇੱਕ ਤਰੀਕਾ ਲੱਭਿਆ ਪਰ ਇਹ ਤਰੀਕਾ ਬਿਲਕੁਲ ਮੇਰੇ ਵਿਚਾਰਾਂ ਦੇ ਉਲਟ ਸੀ। ਅਗਲੇ ਦਿਨ ਜਦੋਂ ਮੈਂ ਇਸ ਤਰੀਕੇ ਬਾਰੇ ਸਟਾਫ ਮੈਂਬਰਾਂ ਨਾਲ ਸਲਾਹ ਮਸ਼ਵਰਾ ਕੀਤਾ ਤਾਂ ਉਹ ਸੁਣ ਕੇ ਹੈਰਾਨ ਰਹਿ ਗਏ। ਮੈਨੂੰ ਕਹਿਣ ਲੱਗੇ ਕਿ ਇਸ ਤਰੀਕੇ ਨਾਲ ਤੁਹਾਡੀ ਤਰਕਸ਼ੀਲਤਾ ਵਾਲੀ ਦਿੱਖ ਤੇ ਮਾੜਾ ਅਸਰ ਪੈ ਸਕਦਾ ਹੈ ਪਰ ਮੈਂ ਦਲੀਲ ਦਿੱਤੀ ਕਿ ਜੇਕਰ ਕਿਸੇ ਗੁੰਝਲਦਾਰ ਸਥਿਤੀ ਵਿੱਚ ਮਸਲੇ ਦੇ ਸਹੀ ਹੱਲ ਲਈ ਲੋਕਾਂ ਦੀ ਬਿਮਾਰ ਮਾਨਸਿਕਤਾ ਨੂੰ ਵਰਤ ਲਿਆ ਜਾਵੇ ਤਾਂ ਸ਼ਾਇਦ ਕੋਈ ਮਾੜੀ ਗੱਲ ਨਹੀਂ ਹੈ। ਬਸ਼ਰਤੇ ਇਸ ਮਗਰ ਤੁਹਾਡੀ ਭਾਵਨਾ ਮਾੜੀ ਨਾ ਹੋਵੇ ਅਤੇ ਹੱਲ ਬਾਅਦ ਅਸਲੀਅਤ ਵੀ ਦੱਸ ਦਿੱਤੀ ਜਾਵੇ। ਇਸ ਨਾਲ ਬੀਮਾਰ ਮਾਨਸਿਕਤਾ ਵਾਲੇ ਵੀ ਕੁੱਝ ਸੋਚ ਕੇ ਆਪਣੇ ਵਿੱਚ ਸੁਧਾਰ ਕਰ ਸਕਦੇ ਹਨ। ਖੈਰ ਮੈਂ ਹੌਂਸਲਾ ਕਰਕੇ ਅਗਲੇ ਦਿਨ ਸਵੇਰ ਦੀ ਸਭਾ ਵਿੱਚ ਬੱਚਿਆਂ ਨੂੰ ਦੱਸ ਦਿੱਤਾ ਕਿ ਸਾਡੇ ਸਕੂਲ ਵਿੱਚ ਇੱਕ 'ਜਗ੍ਹਾ' ਪ੍ਰਗਟ ਹੋ ਗਈ ਹੈ। ਅਸੀਂ ਅਗਲੇ ਦਿਨ ਜਿਸ ਪਾਸੇ ਗੰਦ ਜਿਆਦਾ ਸੀ, ਉਥੇ ਪੰਜ ਇੱਟਾਂ ਦੀ ਮੜ੍ਹੀ ਬਣਾ ਦਿੱਤੀ। ਉਸ ਨੂੰ ਕਲੀ ਕਰਵਾ ਕੇ ਵਿੱਚ ਦੀਵਾ ਵੀ ਬਾਲ ਦਿੱਤਾ। ਬਸ ਫਿਰ ਕੀ ਸੀ ਅਗਲੀ ਸਵੇਰ ਨੂੰ ਲੋਕਾਂ ਨੇ ਗੰਦ ਤਾਂ ਕੀ ਪਾਉਂਣਾ ਸੀ, ਉੱਥੇ ਪੂਜਾ ਹੋਣ ਲੱਗ ਪਈ। ਅੰਧ ਵਿਸ਼ਵਾਸੀ ਲੋਕਾਂ ਨੇ ਪੈਸੇ ਚੜ੍ਹਾਉਣੇ ਸ਼ੁਰੂ ਕਰ ਦਿੱਤੇ। ਅਸੀਂ ਪੈਸੇ ਇਕੱਠੇ ਕਰਕੇ ਸ਼ਨੀਵਾਰ ਨੂੰ ਮਿੱਠੇ ਚੌਲ ਬਣਾ ਕੇ ਬੱਚਿਆਂ ਨੂੰ ਖਵਾ ਦਿੱਤੇ। ਗੱਲ ਕੀ, ਸਾਡਾ ਸਕੂਲ ਕੁਝ ਹੀ ਦਿਨਾਂ 'ਚ ਸਾਫ ਸੁਥਰਾ ਹੋ ਗਿਆ। ਉਨ੍ਹਾਂ ਦਿਨਾਂ ਦੇ ਦੌਰਾਨ ਹੀ ਇਸ ਪਿੰਡ ਦੀਆਂ ਗਲੀਆਂ ਦੁਬਾਰਾ ਪੱਕੀਆਂ ਹੋਣ ਲੱਗ ਪਈਆਂ। ਜਿਸ ਕਰਕੇ ਗਲੀਆਂ ਦੀਆਂ ਪੁਰਾਣੀਆਂ ਇੱਟਾਂ ਕਾਫੀ ਨਿਕਲ ਆਈਆਂ। ਅਸੀਂ ਸਲਾਹ ਕਰਕੇ ਸਾਰਾ ਸਟਾਫ ਪੰਚਾਇਤ ਮੈਂਬਰਾਂ ਕੋਲ ਗਏ। ਉਨ੍ਹਾਂ ਨੂੰ ਆਪਣੀ ਸਮੱਸਿਆ ਦੱਸੀ। ਉਨ੍ਹਾਂ ਕਿਹਾ, ਇੱਟਾਂ ਤਾਂ ਲੈ ਲਵੋ। ਪਰ ਤੁਹਾਨੂੰ ਆਪ ਹੀ ਲਿਜਾਣੀਆਂ ਪੈਣਗੀਆਂ। ਅਸੀਂ ਬੱਚਿਆਂ ਨੂੰ ਉਸੇ ਦਿਨ ਉੱਥੇ ਲੈ ਗਏ। ਕਾਫੀ ਇੱਟਾਂ ਸਕੂਲ ਵਿੱਚ ਇਕੱਠੀਆਂ ਹੋ ਗਈਆਂ। ਕੁਝ ਦਾਨੀ ਸੱਜਣਾਂ ਨੇ ਕਿਹਾ। ਮਿਸ਼ਤਰੀਆਂ ਦੀ ਲੇਬਰ ਅਸੀਂ ਦੇਵਾਂਗੇ। ਗੱਲ ਕੀ, ਸਾਡਾ ਚਾਰ ਦੀਵਾਰੀ ਦਾ ਮਸਲਾ ਹੱਲ ਹੋਣ ਨਾਲ ਸਕੂਲ ਵਿੱਚ ਪੈਂਦੀ ਗੰਦਗੀ ਦਾ ਵੀ ਸਫਾਇਆ ਹੋ ਗਿਆ। ਜਦੋਂ ਚਾਰਦੀਵਾਰੀ ਪੂਰੀ ਹੋ ਗਈ ਤਾਂ ਫਿਰ ਸਵੇਰ ਦੀ ਸਭਾ ਵਿੱਚ ਬੱਚਿਆਂ ਨੂੰ ਇਸ 'ਪ੍ਰਗਟ ਕੀਤੀ ਮਟੀ' ਦੀ ਅਸਲੀਅਤ ਦੱਸੀ ਅਤੇ ਉਹਨਾਂ ਨੂੰ ਕਿਹਾ ਕਿ ਸਾਡੀ ਸ਼ਰਾਰਤੀ ਕਹਾਣੀ ਆਪਣੇ ਮਾਪਿਆਂ ਨੂੰ ਜ਼ਰੂਰ ਸੁਣਾਉਣੀ ਹੈ। ਉਸ ਤੋਂ ਬਾਅਦ ਕਦੀ ਵੀ ਸਕੂਲ ਵਿੱਚ ਗੰਦ ਨਹੀਂ ਪਿਆ। ਬੱਚਿਆਂ ਨੂੰ ਇਹ ਵੀ ਦੱਸਿਆ ਕਿ ਵਹਿਮੀ ਲੋਕਾਂ ਨੂੰ ਗਲਤ ਕੰਮ ਤੋਂ ਰੋਕਣ ਲਈ ਵੀ ਕਦੇ-ਕਦੇ ਉਹਨਾਂ ਦੀ ਕੰਮਜ਼ੋਰੀ ਵਰਤਨੀ ਪੈਂਦੀ ਹੈ। ਪਰ ਮਸਲਾ ਹੱਲ ਹੋਣ ਤੋਂ ਬਾਅਦ ਮਸਲੇ ਦੀ ਅਸਲੀਅਤ ਅਤੇ ਘਟਨਾ ਮਗਰ ਕੰਮ ਕਰਦੇ ਕਾਰਨਾਂ ਤੋਂ ਲੋਕਾਂ ਨੂੰ ਜਾਣੂ ਕਰਵਾਉਣਾ ਬਹੁਤ ਜ਼ਰੂਰੀ ਹੁੰਦਾ ਹੈ। ਜਰੂਰੀ ਨਹੀਂ ਕਿ ਮੇਰੀ ਸੋਚ ਨਾਲੇ ਸਾਰੇ ਤਰਕਸ਼ੀਲ ਸਹਿਮਤ ਹੋਣ।

# ਜਦੋਂ ਅਸੀਂ ਸਿਵਿਆਂ ਵਿੱਚ ਨੱਚੇ

**ਸੁਰਿੰਦਰ ਟਿੱਬਾ**

ਮਨੁੱਖ ਆਦਿ ਕਾਲ ਤੋਂ ਹੀ ਮੌਤ ਕੋਲੋਂ ਡਰਦਾ ਆ ਰਿਹਾ ਹੈ। ਜਦੋਂ ਤੋਂ ਮਨੁੱਖ ਦੀ ਮੌਤ ਤੋਂ ਬਾਅਦ ਸਰੀਰ ਜਲਾਉਣ ਦੀ ਸ਼ੁਰੂਆਤ ਹੋਈ ਹੈ, ਉਦੋਂ ਤੋਂ ਸਿਵੇ ਹੋਂਦ ਵਿੱਚ ਆਏ ਹਨ। ਮੌਤ ਤੋਂ ਬਾਦ 'ਆਤਮਾ ਦਾ ਭਟਕਣਾ' ਵਰਗੀਆਂ ਗੱਲਾਂ ਦਾ ਹੋਂਦ ਵਿੱਚ ਆਉਣਾ, ਸਿਵਿਆਂ ਤੋਂ ਇਸ ਨੂੰ ਹੋਰ ਡਰਾਉਂਦਾ ਹੈ। ਸਿਵਿਆਂ ਨਾਲ ਇਸ ਨੇ ਕਈ ਕਹਾਣੀਆਂ ਘੜ ਲਈਆਂ ਹਨ। ਕਦੇ ਸਿਵਿਆਂ ਵਿੱਚ ਛਲੇਡੇ, ਕਦੇ ਭੂਤਾਂ ਦਾ ਡਰ ਤੇ ਕਦੇ ਪੁੱਠੇ ਪੈਰਾਂ ਵਾਲੀਆਂ ਚੁੜੇਲਾਂ। ਹੋਲੀ ਹੋਲੀ ਇਹ ਅੰਧ ਵਿਸ਼ਵਾਸ਼ ਮਨੁੱਖੀ ਜੀਵਨ ਦਾ ਹਿੱਸਾ ਬਣ ਗਏ। ਪਰ ਸਮਾਜ ਦੇ ਵੱਡੇ ਹਿੱਸੇ ਨੇ ਇਹਨਾਂ ਦੇ ਕਾਰਨਾਂ ਦੀ ਪੜਤਲ ਕਰਨ ਦੀ ਕਦੇ ਖੇਚਲ ਨਹੀਂ ਕੀਤੀ। ਉਲਟਾ ਗੱਲਾਂ ਨੂੰ ਵਧਾ ਚੜਾ ਕੇ ਕੀਤਾ ਜਾਂਦਾ ਹੈ। ਰਹਿੰਦੀ ਕਸਰ ਪੰਡਿਤਾਂ ਪ੍ਰੋਹਿਤਾਂ ਨੇ ਪੂਰੀ ਕਰ ਛੱਡੀ, ਜਿੰਨ੍ਹਾਂ ਨੇ ਲੋਕਾਂ ਨੂੰ ਰੱਜ ਕੇ ਡਰਾਇਆ ਤੇ ਆਪਣਾ ਤੋਰੀ ਫੁਲਕਾ ਚਲਾਇਆ।

ਜਦ ਨਿੱਕੇ ਹੁੰਦੇ ਸੀ ਤਾਂ ਘਰਦਿਆਂ ਕਹਿਣਾ ਕਿ ਉਸ ਬੰਨੇ ਨਹੀਂ ਜਾਣਾ। ਖਾਸ ਕਰ ਜਦ ਦੁੱਧ ਪੀਤਾ ਹੋਵੇ ਜਾਂ ਸਿਰ ਨਹਾਤੇ ਹੋਈਏ। ਇਹ ਤਾਂ ਜਦ ਵੱਡੇ ਹੋ ਕੇ ਤਰਕਸ਼ੀਲ ਸਾਹਿਤ ਪੜਿਆ, ਆਲੇ ਦੁਆਲੇ ਵਾਪਰਨ ਵਾਲੀਆਂ ਘਟਨਾਵਾਂ ਨੂੰ ਵਿਗਿਆਨਕ ਨਜ਼ਰੀਏ ਨਾਲ ਜਾਂਚਿਆ ਤਾਂ ਪਤਾ ਲੱਗਾ ਕਿ ਸਾਡਾ ਸਮਾਜ ਕਿੰਨਾ ਪਿੱਛੇ ਚੱਲ ਰਿਹਾ ਹੈ। ਲੋਕ ਹਾਲੇ ਵੀ ਸਿਵਿਆਂ ਤੋਂ ਖ਼ੌਫ ਖਾਂਦੇ ਹਨ। ਸਿਵਿਆਂ ਨਾਲ ਜੁੜੀ ਇਕ ਘਟਨਾ ਦਾ ਜਿਕਰ ਕਰ ਰਿਹਾ ਹਾਂ। ਕੋਈ ਬਾਰਾਂ ਕੁ ਸਾਲਾਂ ਪੁਰਾਣੀ ਗੱਲ ਹੈ। ਮੇਰੇ ਦੋਸਤ ਜਸਬੀਰ ਸਿੰਘ ਨੇ ਮਾਰੂਤੀ ਕਾਰ ਖਰੀਦ ਕੇ ਲਿਆਂਦੀ। ਦੂਸਰੇ ਦਿਨ ਮੇਰੇ ਘਰ ਆ ਕੇ ਕਹਿੰਦੇ ਕਿ ਇਸਦਾ ਮਹੂਰਤ ਕਰਨਾ। ਮੈਂ ਕਿਹਾ ਕਿਵੇਂ ? ਕਹਿੰਦਾ, ਅੱਜ ਰਾਤ ਸਿਵਿਆਂ ਵਿੱਚ ਜਾ ਕੇ। ਮੈਂ ਕਿਹਾ ਲੋਕ ਕਾਰ ਲੈ ਕੇ ਧਾਰਮਿਕ ਅਸਥਾਨਾਂ ਤੇ ਜਾਂਦੇ ਨੇ, ਮੂਹਰੇ ਪਰਾਂਦੀ ਟੰਗਦੇ ਆ ਤੇ ਤੁਸੀਂ ?ਉਹ ਕਹਿੰਦਾ ਪਾਖੰਡਾਂ ਨੂੰ ਰੱਦ ਕਰਕੇ ਆਪਾਂ ਨਵਾਂ ਕੰਮ ਕਰਨਾ। ਸਿਆਲਾਂ ਦੇ ਦਿਨ ਸਨ। ਰਾਤ ਦੇ ਨੌਂ ਵਜੇ ਸਨ ਅਸੀਂ ਕਾਰ ਲੈ ਕੇ ਸਿਵਿਆਂ ਦੇ ਰਾਹ ਪੈ ਗਏ। ਕਾਰ ਮੈਂ ਚਲਾ ਰਿਹਾ ਸੀ। ਮੈਂ ਕਾਰ ਠੀਕ ਉਸ ਜਗ੍ਹਾਂ ਕੋਲ ਰੋਕ ਦਿੱਤੀ ਜਿੱਥੇ ਮੁਰਦਾ ਫੂਕਦੇ ਆ। ਆਪਣੇ ਸਮਾਜ ਵਿੱਚ ਜਦ ਕੋਈ ਮਨੁੱਖ ਮਰ ਜਾਂਦਾ ਹੈ ਤਾਂ ਉਸ ਦਾ ਸੰਸਕਾਰ ਕਰ ਕੇ ਰਾਖ ਦਰਿਆ ਵਿੱਚ ਰੋੜ ਦਿੰਦੇ ਨੇ ਤੇ ਉਸ ਜਗ੍ਹਾਂ ਚਾਰ ਕਾਨੇ ਗੱਡ ਕੇ ਉੱਤੇ ਕੱਪੜਾ ਪਾਇਆ ਹੁੰਦਾ ਹੈ। ਦੇਖਣ ਨੂੰ ਘਰ ਜਿਹਾ ਬਣਾ ਦਿੰਦੇ ਨੇ। ਅਸੀਂ ਠੀਕ ਉਸ ਜਗ੍ਹਾ ਦੇ ਕੋਲ ਖੜੇ ਹੋ ਗਏ। ਏਨੇ ਨੂੰ ਮੇਰੇ ਦੋਸਤ ਨੇ ਕਾਰ ਦਾ ਸਟੀਰੀਓ ਉੱਚੀ ਆਵਾਜ ਵਿੱਚ ਲਗਾ ਦਿੱਤਾ। ਸਰਦੂਲ ਸਿਕੰਦਰ ਦਾ ਭੰਗੜੇ ਵਾਲਾ ਗੀਤ ਚਲ ਪਿਆ। ਜਸਵੀਰ ਕਹਿੰਦਾ ਚਲ ਭੰਗੜਾ ਪਾਈਏ। ਅਸੀਂ ਦੋਨੋਂ ਭੰਗੜਾ ਪਾਉਣ ਲੱਗੇ। ਉਹ ਥਾਂ ਜਿੱਥੇ ਮੁਰਦੇ ਨੂੰ ਸਾੜਿਆ ਜਾਂਦਾ ਹੈ, ਤੇ ਜਿੱਥੇ ਦਿਨੇ ਵੀ ਲੋਕਾਂ ਨੂੰ ਡਰ ਆਉਂਦਾ ਹੈ, ਅਸੀਂ ਬੇਖੌਫ਼ ਹੋ ਕੇ ਭੰਗੜਾ ਪਾ ਰਿਹੈ ਸੀ। ਜਸਬੀਰ ਤਾਂ ਭੂਤਾਂ ਨੂੰ ਆਵਾਜਾਂ ਮਾਰ ਕੇ ਕਹਿ ਰਿਹਾ ਸੀ ਕਿ ਭੂਤੋ ! ਚੁੜੇਲੋ ! ਆਓ ਸਾਨੂੰ ਚਿੰਬੜ ਜਾਓ। ਅਸੀਂ ਤੁਹਾਡੇ ਘਰ ਆਏ ਹਾਂ। ਜੋ ਚੀਜ ਹੁੰਦੀ ਹੀ ਨਹੀਂ, ਉਸ ਨੇ ਚਿੰਬੜਣਾ ਸਵਾਹ। ਉਸ ਮੇਰੇ ਵੱਲ ਦੇਖਿਆ ਤੇ ਅਸੀਂ ਦੋਨੋਂ ਜਾਣੇ ਹੱਸ ਪਏ। ਸਿਵਿਆਂ ਤੋਂ ਥੋੜ੍ਹੀ ਦੂਰ ਕੋਈ ਕਿਸਾਨ ਪੈਲੀ ਵਾਹ ਰਿਹਾ ਸੀ। ਉਸ ਗੀਤ ਦੀ ਆਵਾਜ ਸੁਣ, ਟ੍ਰੈਕਟਰ ਬੰਦ ਕਰ ਦਿੱਤਾ। ਅਸੀਂ ਆਪਣੀ ਮਸਤੀ ਵਿੱਚ ਲੱਗੇ ਰਹੇ। ਦੂਸਰੇ ਦਿਨ ਪਿੰਡ ਵਿੱਚ ਗੱਲਾਂ ਕਰ ਰਹੇ ਰਹੇ ਸਨ ਕਿ ਰਾਤ ਸਿਵਿਆਂ ਵਿੱਚ ਅਜੀਬ ਜਿਹੀਆਂ ਆਵਾਜਾਂ ਆ ਰਹੀਆਂ ਸਨ। ਅਸੀਂ ਗੀਤ ਖਤਮ ਹੋਣ ਤੇ ਉਥੇ ਕੁਝ ਦੇਰ ਗੱਲਾਂ ਕਰਨ ਤੋਂ ਬਾਅਦ ਪਿੰਡ ਵੱਲ ਨੂੰ ਚੱਲ ਪਏ। ਰਸਤੇ ਵਿੱਚ ਜਸਬੀਰ ਕਹਿੰਦਾ ਕਿ ਕਿਉਂ ਠੀਕ ਆ ?ਮੈਂ ਕਿਹਾ ਵਧੀਆ ਮਹੂਰਤ ਆ।

ਜਿੱਥੋਂ ਤੱਕ ਐਕਸੀਡੈਂਟ ਦਾ ਸਵਾਲ ਹੈ, ਇਹ ਉਸ ਸਟੇਟ ਦੇ ਸੜਕੀ ਪ੍ਰਬੰਧ ਤੇ ਚਾਲਕ ਦੀ ਮੁਹਾਰਤ ਦੇ ਨਿਰਭਰ ਕਰਦਾ ਹੈ। ਖਰਾਬੀ ਆਉਣੀ ਕਾਰ ਦੀ ਕੰਪਨੀ ਦੀ ਕੁਆਲਟੀ ਤੇ ਨਿਰਭਰ ਕਰਦੀ ਹੈ। ਕਈ ਦੇਸ਼ਾਂ ਵਿੱਚ ਸਾਡੇ ਨਾਲੋਂ ਪ੍ਰਤੀ ਵਿਅਕਤੀ ਕਾਰਾਂ ਦੀ ਗਿਣਤੀ ਵੱਧ ਹੈ। ਪਰ ਦੁਰਘਟਨਾਵਾਂ ਦੀ ਗਿਣਤੀ ਕਿਤੇ ਘੱਟ ਹੈ। ਇਸ ਦੇ ਮੁਕਾਬਲੇ ਸਾਡੇ ਦੇਸ਼ ਵਿੱਚ ਦੁਰਘਟਨਾਵਾਂ ਦੀ ਗਿਣਤੀ ਬਹੁਤ ਜ਼ਿਆਦਾ ਹੋਣ ਕਾਰਣ ਲੋਕ ਉਕਤ ਅੰਧ ਵਿਸ਼ਵਾਸ਼ ਵਿੱਚ ਫਸੇ ਹੋਏ ਹਨ। ਹੁਣ ਦੱਸੋ ਕਿ ਦੋਸ਼ ਤਾਂ ਪ੍ਰਬੰਧਾਂ ਦਾ ਹੈ ਪਰ ਅਸੀਂ ਮੰਨੀ ਕੁਝ ਹੋਰ ਜਾਂਦੇ ਹਾਂ। ਮੈਂ ਆਪਣੇ ਦੋਸਤ ਨੂੰ ਇਸ ਸਾਰੇ ਦੀ ਵਧਾਈ ਦਿੱਤੀ ਤੇ ਕਿਹਾ ਕਿ ਤੁਹਾਡੇ ਵਰਗੀ ਸੋਚ ਸਾਰੇ ਲੋਕਾਂ ਦੀ ਹੋਣੀ ਚਾਹੀਦੀ ਹੈ। ਇਸ ਘਟਨਾ ਤੋਂ ਠੀਕ ਦਸ ਸਾਲ ਬਾਅਦ ਮੈਂ ਨਵੀਂ ਕਾਰ ਖਰੀਦੀ ਤੇ ਉਸ ਨੂੰ ਬਿਨਾਂ ਤੇਲ ਚੁਆਏ ਘਰ ਵਿੱਚ ਦਾਖਲ ਕੀਤਾ ਤੇ ਨਾ ਹੀ ਉਸ ਦੀ ਪਰਾਂਦੀ/ਜੁੱਤੀ ਵਗੈਰਾ ਟੰਗੀ। ਇਹ ਕਾਰ ਹੁਣ ਤੱਕ ਬਿਨਾ ਕਿਸੇ ਸਮੱਸਿਆ ਦੇ ਹਜਾਰਾਂ ਕਿਲੋਮੀਟਰ ਦਾ ਸਫਰ ਬਾਖੂਬੀ ਤੈਅ ਕਰ ਚੁੱਕੀ ਹੈ।

# ਅੱਖੀਂ ਦੇਖਿਆ ਸੱਚ

**ਦਲੇਲ ਸਿੰਘ, ਪਟਿਆਲਾ**

ਇਹ ਵਾਕਿਆ ਕੋਈ 1955-56 ਦਾ ਹੈ।ਮੈਂ ਉਸ ਸਮੇਂ ਛੇਵੀਂ ਜਮਾਤ ਵਿੱਚ ਪੜ੍ਹਦਾ ਸੀ। ਮੇਰੇ ਪਿੰਡ ਦੇ ਗੁਰਦੁਆਰੇ ਦਾ ਜੋ ਗ੍ਰੰਥੀ ਸੀ, ਉਸ ਦੇ ਪਿੰਡ ਦੀ ਔਰਤ ਨਾਲ ਨਜਾਇਜ਼ ਸਬੰਧ ਹੋਣ ਕਾਰਕੇ ਉਸ ਨੂੰ ਉਥੋਂ ਭੱਜਣਾ ਪੈ ਗਿਆ। ਇਸ ਲਈ ਗੁਰਦੁਆਰੇ ਵਾਸਤੇ ਨਵੇਂ ਗ੍ਰੰਥੀ ਦੀ ਜ਼ਰੂਰਤ ਸੀ।ਅਸੀਂ ਕੁਝ ਮੁੰਡੇ ਇਕੱਠੇ ਹੋ ਕੇ ਗੁਰਦੁਆਰੇ ਦੇ ਸਾਹਮਣੇ ਧਰਮਸ਼ਾਲਾ ਦੇ ਨਾਲ ਖਾਲੀ ਪਈ ਖੁੱਲ੍ਹੀ ਜਗ੍ਹਾ ਵਿੱਚ ਸ਼ਾਮ ਨੂੰ ਕਬੱਡੀ ਖੇਡਿਆ ਕਰਦੇ ਸੀ ਤਾਂ ਇਕ ਸ਼ਾਮ ਇੱਕ ਬਾਬਾ ਜੀ ਸਿਰ 'ਤੇ ਗੋਲ ਸਫੈਦ ਪੱਗ, ਲੰਬਾ ਚੋਲ਼ਾ ਦੇਖਣ ਨੂੰ ਰੂਹਾਨੀ ਸੂਰਤ ਲਗਦੇ, ਗੁਰਦੁਆਰੇ ਅੰਦਰ ਦਾਖਲ ਹੋਏ।ਅੱਗੇ ਤਖਤਪੋਸ ਤੇ ਬੈਠੇ ਪਿੰਡ ਦੇ ਕਈ ਬਜੁਰਗਾਂ ਨੂੰ ਮਿਲੇ।ਉਹ ਬਜ਼ੁਰਗ ਗੁਰਦੁਆਰੇ ਦੇ ਪ੍ਰਬੰਧ ਸੰਭਾਲਦੇ ਸਨ। ਉਹਨਾਂ ਨਾਲ ਬਾਬੇ ਦੀ ਪਤਾ ਨਹੀਂ ਕੀ ਗੱਲਬਾਤ ਹੋਈ।ਉਸ ਤੋਂ ਬਾਅਦ ਉਹਨਾਂ ਨੇ ਬਾਬਾ ਜੀ ਦੇ ਠਹਿਰਣ ਲਈ ਕਮਰਾ ਖੋਲ੍ਹ ਦਿੱਤਾ।ਅਸੀਂ ਵੀ ਇਹ ਕੁਝ ਦੇਖਣ ਲਈ ਗੁਰਦੁਆਰੇ ਸਾਹਿਬ ਅੰਦਰ ਚਲੇ ਗਏ ਅਤੇ ਬਾਬਾ ਜੀ ਦੇ ਪੈਰੀਂ ਹੱਥ ਲਾਏ। ਉਹਨਾਂ ਸਭ ਨੂੰ ਅਸ਼ੀਰਵਾਦ ਦਿੱਤਾ।ਉਸ ਦਿਨ ਦੇ ਪ੍ਰਸ਼ਾਦੇ-ਪਾਣੀ ਪ੍ਰਬੰਧ ਵੀ ਗੁਰਦੁਆਰੇ ਦੇ ਸਾਹਮਣੇ ਵਾਲੇ ਘਰ ਵਾਲੇ ਬਜ਼ੁਰਗ ਨੇ ਹੀ ਕੀਤਾ।ਉਸ ਤੋਂ ਬਾਅਦ ਕਈ ਦਿਨ ਬਾਬਾ ਜੀ ਦਿਖਾਈ ਨਹੀਂ ਦਿੱਤੇ।

ਕੁਝ ਦਿਨਾਂ ਬਾਅਦ ਬਾਬਾ ਜੀ ਨਾਲ ਇੱਕ ਉਹਨਾਂ ਦੀ ਉਮਰ ਦੀ ਔਰਤ ਅਤੇ ਇਕ ਚਾਰ ਪੰਜ ਸਾਲ ਦਾ ਬੱਚਾ ਆ ਕੇ ਗੁਰਦੁਆਰਾ ਸਹਿਬ ਰਹਿਣ ਲੱਗ ਪਏ। ਸਾਨੂੰ ਉਸ ਵੇਲੇ ਇੰਨੀ ਕੋਈ ਸਮਝ ਨਹੀਂ ਸੀ ਕਿ ਪਿੰਡ ਦੇ ਬਜੁਰਗਾਂ ਨੇ ਕੀ ਗੱਲਬਾਤ ਕਰਕੇ ਬਾਬਾ ਜੀ ਨੂੰ ਗ੍ਰੰਥੀ ਦੇ ਤੌਰ ਤੇ ਰੱਖਿਆ ਹੈ। ਬਾਬਾ ਜੀ ਨੇ ਦੋ ਵੇਲੇ ਸ਼ੁਭਾ ਸ਼ਾਮ ਪਾਠ ਤੇ ਕੀਰਤਨ ਆਰੰਭ ਕਰ ਦਿੱਤਾ ਕਿਉਂਕਿ ਪਿੰਡ ਵਿੱਚੋਂ ਹੀ ਇਕ ਦੋ ਮੁੰਡੇ ਚਿਮਟਾ ਅਤੇ ਢੋਲਕੀ ਵਜਾਉਂਣ ਵਾਲੇ ਮਿਲ ਗਏ ਸਨ। ਉਹਨਾਂ ਦੀ ਬੋਲ ਬਾਣੀ ਅਤੇ ਸੰਗੀਤਮਈ ਆਵਾਜ਼ ਨੇ ਇੰਨ੍ਹਾਂ ਪ੍ਰਭਾਵ ਪਾਇਆ ਕਿ ਪ੍ਰਬੰਧਕ, ਕੀਲੇ ਗਏ।ਘਰ-ਘਰ ਵਿੱਚ ਉਹਨਾਂ ਦੀ ਬੋਲ ਬਾਣੀ ਅਤੇ ਆਵਾਜ਼ ਦੀਆਂ ਸਿਫਤਾਂ ਹੋਣ ਲੱਗੀਆਂ।ਲੋਕਾਂ ਦੀ ਨਬਜ਼ ਨੂੰ ਟੋਂਹਦਿਆਂ ਬਾਬਾ ਜੀ ਨੇ ਪ੍ਰਬੰਧਕਾਂ ਨਾਲ ਮਸ਼ਵਰਾ ਕਰਕੇ 51 ਅਖੰਡ ਪਾਠਾਂ ਦੀ ਲੜੀ ਸ਼ੁਰੂ ਕਰਵਾ ਦਿੱਤੀ ਅਤੇ ਪਿੰਡ ਵਿੱਚ ਰੋਜ਼ਾਨਾ ਨਗਰ ਕੀਰਤਨ ਹੋਣ ਲੱਗ ਪਿਆ। ਜਿਸ ਘਰ ਅੱਗੋਂ ਸੰਗਤਾਂ ਕੀਰਤਨ ਕਰਦੀਆਂ ਗੁਜ਼ਰਦੀਆਂ ਕੋਈ ਪੈਸੇ ਦਿੰਦਾ, ਕੋਈ ਦਾਣੇ ਅਤੇ ਕੋਈ ਕੱਪੜੇ ਆਦਿ ਦਿੰਦਾ।ਇਸ ਤਰ੍ਹਾਂ ਪੰਜ ਆਖੰਡ ਪਾਠਾਂ ਤੋਂ ਬਾਅਦ ਇਹ ਲੜੀ ਸਮਾਪਤ ਕਰ ਦਿੱਤੀ ਗਈ ਅਤੇ ਬਾਬਾ ਜੀ ਨੇ ਐਲਾਨ ਕੀਤਾ ਕਿ ਗਰਮੀ ਦਾ ਮੌਸਮ ਕਰਕੇ ਬਾਕੀ 46 ਅਖੰਡ ਪਾਠ ਸਰਦੀ ਦਾ ਮੌਸਮ ਆਉਣ ਤੇ ਮੁਕੰਮਲ ਕੀਤੇ ਜਾਣਗੇ।ਸੰਗਤਾਂ ਨੇ ਸੱਤਿ ਬਚਨ ਕਹਿ ਕੇ ਬਾਬਾ ਜੀ ਦੇ ਹੁਕਮ ਦੀ ਪੁਸ਼ਟੀ ਕਰ ਦਿੱਤੀ। ਬਾਬਾ ਜੀ ਹਫਤੇ ਲਈ ਇਹ ਕਹਿ ਕੇ ਚਲੇ ਗਏ ਕਿ ਉਹ ਯਾਤਰਾ 'ਤੇ ਜਾ ਰਹੇ ਹਨ।ਪਿੱਛੇ ਉਹਨਾਂ ਦੀ ਪਤਨੀ ਅਤੇ ਬੱਚਾ ਗੁਰਦੁਆਰੇ ਹੀ ਰਹਿ ਰਹੇ ਸਨ।

ਅਚਾਨਕ ਉਹਨਾਂ ਦਿਨਾਂ ਵਿੱਚਕਾਰ ਹੀ ਪਤਾ ਨਹੀਂ ਉਹ ਕਦ ਆਏ। ਇੱਕ ਦਿਨ ਸਵੇਰੇ ਗੁਰਦੁਆਰਾ ਚੌਫਾਲ ਖੁੱਲ੍ਹਾ ਪਿਆ ਸੀ।ਦਰਬਾਰ ਸਹਿਬ ਤੋਂ ਬਿਨ੍ਹਾਂ ਰਸੋਈ ਵਗੈਰਾ ਕਿਸੇ ਨੂੰ ਵੀ ਕੁੰਡਾ ਨਹੀਂ ਲੱਗਾ ਸੀ।ਦਾਣਾ ਫੱਕਾ, ਲੀੜਾ ਕੱਪੜਾ ਅਤੇ ਭਾਂਡਾ ਟੀਂਡਾ ਸਭ ਸਾਫ਼।ਸਿਰਫ਼ ਦੌਣ ਤੋਂ ਬਿਨਾਂ ਮੰਜੇ ਹੀ ਪਏ ਸਨ।ਬਾਬਾ ਜੀ ਪ੍ਰਵਾਰ ਸਮੇਤ ਕਿਧਰੇ ਹੋਰ ਨਵੇਂ ਟਿਕਾਣੇ ਤੇ ਪਹੁੰਚ ਗਏ ਅਤੇ ਸੰਗਤਾਂ ਇਸ ਸੋਚ ਤੇ ਅਮਲ ਕਰ ਰਹੀਆਂ ਸਨ ਕਿ ਸਾਧ ਸੰਤ ਦਾ ਬੁਰਾ ਨਹੀਂ ਸੋਚਣਾ ਚਾਹੀਦਾ। ਇਸ ਕਰਕੇ ਕਿਸੇ ਨੇ ਵੀ ਪੁਲਿਸ ਰਿਪੋਰਟ ਕਰਨ ਦੀ ਖੇਚਲ ਨਹੀਂ ਕੀਤੀ।



**ਅਪੀਲ :** ਸਮੂਹ ਤਰਕਸ਼ੀਲ ਸਾਥੀਆਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਵਿਆਹਾਂ, ਜਨਮ ਦਿਨ ਅਤੇ ਹੋਰ ਖੁਸ਼ੀ ਦੇ ਮੌਕਿਆਂ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਪੁਸਤਕਾਂ ਗਿਫਟ ਦੇ ਰੂਪ ਵਿੱਚ ਦੇਣ ਦੀ ਪਿਰਤ ਪਾਈ ਜਾਵੇ ਅਤੇ ਇਸ ਫੈਸਲੇ ਨੂੰ ਸੰਜੀਦਗੀ ਨਾਲ ਲਿਆ ਜਾਵੇ। ਵੱਲੋਂ : ਸੂਬਾ ਕਮੇਟੀ

# ਸਾਹਿਤ ਨੇ ਬਦਲੀ ਸੀ, ਮੇਰੀ ਸੋਚ

ਜਗਸੀਰ ਸਹੋਤਾ



ਸਾਡੇ ਘਰ ਦਾ ਵਾਤਾਵਰਣ ਕਾਫੀ ਧਾਰਮਿਕ ਸੀ। ਕਾਲਜ ਪੜ੍ਹਣ ਸਮੇਂ ਖਾਲਸਾ ਕਾਲਜ, ਅੰਮ੍ਰਿਤਸਰ ਵਿਚ ਡਿਵਿਨਟੀ (ਧਾਰਮਿਕਤਾ) ਦਾ ਪੀਰੀਅਡ ਲੱਗਦਾ ਸੀ। ਇਸ ਵਿਚ ਜਾਣਾ ਜ਼ਰੂਰੀ ਨਹੀਂ ਸੀ। ਇਸ ਪੀਰੀਅਡ ਨੂੰ ਪ੍ਰੋਫੈਸਰ ਡਾ. ਤਾਰਨ ਸਿੰਘ ਜੋ ਕਿ ਪਟਿਆਲੇ ਤੋਂ ਸਨ, ਲੈਂਦੇ ਸਨ। ਇੱਕ ਦਿਨ ਜਦ ਵਿਦਿਆਰਥੀ ਚੁੱਪ ਚਾਪ ਹੋ ਕੇ ਬੈਠ ਗਏ ਤਦ ਡਾ. ਤਾਰਨ ਸਿੰਘ ਨੇ ਸਵਾਲ ਪੁੱਛਿਆ, "ਗੁਰੂ ਨਾਨਕ ਦੇਵ ਜੀ ਨੂੰ ਇਤਨਾ ਗਿਆਨ ਕਿਉਂ ਸੀ?" ਕਈਆਂ ਨੇ ਹੱਥ ਖੜ੍ਹੇ ਕੀਤੇ ਪਰ ਮੈਂ ਨਹੀਂ ਕੀਤਾ। ਪੁੱਛਣ ਤੇ ਸਾਰਿਆਂ ਨੇ ਇੱਕ ਹੀ ਜਵਾਬ ਦਿੱਤਾ। "ਰੱਬੀ ਗਿਆਨ ਸੀ" ਮੈਂ ਵੀ ਇਹੀ ਸੋਚਦਾ ਸੀ। ਡਾ. ਤਾਰਨ ਸਿੰਘ ਨੇ ਕਿਹਾ "ਇਹ ਜਵਾਬ ਠੀਕ ਨਹੀਂ" ਅਜਿਹੇ ਸਵਾਲਾਂ ਜਵਾਬਾਂ ਤੇ ਅਕਸਰ ਬਹਿਸ਼ ਚਲਦੀ ਰਹਿੰਦੀ, ਕਾਫੀ ਕੁੱਝ ਸਾਫ ਹੁੰਦਾ। ਇਨ੍ਹਾਂ ਵਿਚਾਰਾਂ ਨੇ ਮੇਰੀ ਜ਼ਿੰਦਗੀ ਵਿਚ ਤੂਫ਼ਾਨ ਮਚਾ ਦਿਤਾ। ਮੇਰੇ ਅੰਦਰ ਅੰਧ ਵਿਸ਼ਵਾਸ਼ ਆਦਿ ਤੇ ਬਹੁਤ ਸਾਰੇ ਸਵਾਲ ਪੈਦਾ ਹੋ ਗਏ। ਮੈਂ ਪੈਦਾ ਹੋਏ ਸਵਾਲਾਂ ਦਾ ਜਵਾਬ ਖੋਜਣ ਲੱਗਾ। ਗੁਰੂ ਦਾ ਅਰਥ ਲੱਭਾ "ਉਹ ਅਧਿਆਪਕ ਜੋ 'ਨੇਰ੍ਹੇ ਵਿੱਚੋਂ ਇਨਸਾਨ ਨੂੰ ਚਾਨਣ ਵੱਲ ਲੈ ਕੇ ਜਾਂਦਾ ਹੈ।" ਹੌਲੀ-ਹੌਲੀ ਮੈਂ ਤਰਕ ਦੇ ਪੰਧ ਤੇ ਤੁਰ ਪਿਆ। ਕਾਫੀ ਸਮੇਂ ਤੋਂ ਬਾਅਦ ਮੈਂ ਪੱਕਾ ਨਾਸਤਕ ਬਣ ਗਿਆ। ਉਸ ਸਮੇਂ ਤੱਕ ਪੰਜਾਬ ਵਿੱਚ ਮੈਨੂੰ ਇੱਕ ਹੀ ਹੋਰ ਨਾਸਤਕ ਦਾ ਪਤਾ ਸੀ, ਉਹ ਸੀ ਗੁਰਬਖਸ਼ ਸਿੰਘ 'ਪ੍ਰੀਤਲੜੀ'। ਮੈਂ 'ਪ੍ਰੀਤਲੜੀ' ਦਾ ਪੱਕਾ ਗਾਹਕ ਬਣ ਗਿਆ। ਪ੍ਰੀਤ ਲੜੀ ਨੇ ਮੇਰੀ ਸੋਚ ਨੂੰ ਹੋਰ ਪੁਖਤਾ ਕੀਤਾ।

ਨਾਸਤਕ ਬਣਨ ਤੋਂ ਬਾਅਦ ਮੈਂ ਆਪਣੀ ਜ਼ਿੰਦਗੀ ਦੇ ਹਰ ਪਹਿਲੂ ਨੂੰ ਤਰਕ ਦੀ ਕੱਸਵਟੀ ਤੇ ਲਾਣ ਲੱਗਾ। ਸਿਰਫ ਨਾਸਤਕ ਬਣ ਕੇ ਇਨਸਾਨ ਤਰਕਸ਼ੀਲ ਨਹੀਂ ਬਣ ਜਾਂਦਾ। ਜੇ ਮਨੁੱਖ ਨਾਸਤਕ ਬਣ ਕੇ ਹੀ ਤਰਕਸ਼ੀਲ ਬਣ ਜਾਂਦਾ ਹੁੰਦਾ, ਤਦ ਬੋਧੀ ਅਤੇ ਜੈਨੀ ਵੀ ਤਰਕਸ਼ੀਲ ਬਣੇ ਹੁੰਦੇ। ਤਰਕਸ਼ੀਲ ਬਣਨ ਲਈ ਇਨਸਾਨ ਨੂੰ ਉਨ੍ਹਾਂ ਧਾਰਮਿਕ ਅਤੇ ਸਮਾਜਿਕ, ਸੱਭਿਆਚਾਰਕ, ਵਿੱਦਿਅਕ ਰਸਮਾਂ ਰਿਵਾਜਾਂ, ਜਿੰਨ੍ਹਾਂ ਵਿਚ ਇਨਸਾਨ ਦੀ ਲੁੱਟ ਹੈ, ਤੋਂ ਖਹਿੜ੍ਹਾ ਛੁਡਾਉਣਾ ਪੈਂਦਾ ਹੈ। ਇਹ ਕੰਮ ਕਹਿਣ ਨਾਲੋਂ ਕਰਨਾ ਕਿਤੇ ਔਖਾ ਹੈ ਕਿਉਂਕਿ ਸਾਡਾ ਸਮਾਜ ਇਸ ਦੀ ਸੌਖੀ ਇਜਾਜ਼ਤ ਨਹੀਂ ਦਿੰਦਾ। ਮੈਂ ਆਪਣੇ ਦੋਸਤਾਂ ਅਤੇ ਰਿਸ਼ਤੇਦਾਰਾਂ ਨਾਲ ਕਾਫੀ ਝਗੜੇ ਅਤੇ ਬਹਿਸਾਂ ਤੋਂ ਬਾਅਦ ਇੱਕ ਸਮਝੌਤੇ ਤੇ ਪਹੁੰਚ ਸਕਿਆ ਹਾਂ ਕਿ ਉਹ ਮੇਰੀਆਂ ਰਸਮਾਂ ਵਿੱਚ ਦਖਲ ਨਹੀਂ ਦੇਣਗੇ ਅਤੇ ਮੈਂ ਉਨ੍ਹਾਂ ਦੀਆਂ ਵਿੱਚ ਦਖਲ ਨਹੀਂ ਦੇਵਾਂਗਾ। ਹੁਣ ਉਨ੍ਹਾਂ ਵਿੱਚੋਂ ਕਈ ਮੇਰੀਆਂ ਰਸਮਾਂ ਨੂੰ ਅੱਛਾ ਸਮਝਣ ਲੱਗ ਪਏ ਹਨ।

ਤਰਕ ਅਨੁਸਾਰ ਔਰਤ ਅਤੇ ਮਰਦ ਬਰਾਬਰ ਹਨ। ਇਸ ਲਈ ਸਾਡੀ ਜ਼ਿੰਦਗੀ 'ਚ ਔਰਤ, ਕਿਸੇ ਵੀ ਰਿਸ਼ਤੇ ਦੁਆਰਾ ਸੰਬੰਧਿਤ ਹੋਵੇ, ਸਾਡੇ ਬਰਾਬਰ ਹੋਈ। ਬਰਾਬਰ ਕਹਿਣਾ ਸੌਖਾ ਹੈ ਪਰ ਬਰਾਬਰਤਾ ਵਾਲਾ ਸਲੂਕ ਕਰਨਾ ਔਖਾ ਹੈ। ਸਾਡੇ ਸਮਾਜ ਵਿੱਚ ਔਰਤ ਭਾਵੇਂ ਆਦਮੀ ਵਾਂਗ ਬਾਹਰ ਵੀ ਕੰਮ ਕਰਦੀ ਹੋਵੇ ਪਰ ਘਰ ਦਾ ਕੰਮ ਪੱਕਾ ਔਰਤ ਦਾ ਹੀ ਹੈ। ਇਸੇ ਪ੍ਰਸੰਗ ਵਿਚ ਮੈਂ ਇੱਕ ਗੱਲ ਹੋਰ ਵੀ ਕਹਿਣੀ ਚਾਹੁੰਦਾ ਹਾਂ। ਮੈਂ ਇੰਗਲੈਂਡ ਪਿਛਲੇ ਚਾਰ ਦਹਾਕਿਆਂ ਤੋਂ ਰਹਿ ਰਿਹਾ ਹਾਂ। ਕਈ ਵਾਰੀ ਮੈਨੂੰ ਕੁਝ ਕਹਿਣ ਦਾ ਸਮਾਂ ਮਿਲਦਾ ਹੈ, ਤਦ ਮੈਂ ਅਕਸਰ ਇਹ ਕਹਿੰਦਾ ਹਾਂ ਕਿ ਅਸੀਂ ਪੂੰਜੀਵਾਦੀ ਦੇਸ਼ ਵਿਚ ਰਹਿ ਰਹੇ ਹਾਂ ਜਿਥੇ ਔਰਤਾਂ ਵੀ ਆਦਮੀਆਂ ਦੀ ਤਰ੍ਹਾਂ ਬਾਹਰ ਦਾ ਕੰਮ ਕਰਦੀਆ ਹਨ, ਇਸ ਲਈ ਘਰ ਅਤੇ ਰਸੋਈ ਦਾ ਕੰਮ ਵੀ ਸਾਂਝਾ ਕਰਨਾ ਚਾਹੀਦਾ ਹੈ। ਮੈਂ ਇਹ ਜਾਣਦਾਂ ਹਾਂ ਕਿ ਬਹੁਤੇ ਆਦਮੀ ਮੇਰੀ ਇਸ ਗੱਲ ਨੂੰ ਪਸੰਦ ਨਹੀਂ ਕਰਦੇ। ਪਰ ਤਰਕ ਦਾ ਰਾਹ ਵੀ ਤਾਂ ਛੱਡਿਆ ਨਹੀਂ ਜਾ ਸਕਦਾ। ਤਰਕਸ਼ੀਲਤਾ ਜੀਵਨ ਦੇ ਰਹਿਣ ਸਹਿਣ ਦਾ ਇਕ ਢੰਗ ਹੈ। ਨਵੀਂ ਸੋਚ ਅਤੇ ਵਕਤ ਨਾਲ ਕਦਮ ਮਿਲਾ ਕੇ ਚੱਲਣਾ ਤਰਕਸ਼ੀਲਤਾ ਦੀ ਮੰਗ ਹੈ। ਹਰ ਰੋਜ਼ ਜੋ ਵੀ ਮੈਂ ਨਵਾਂ ਸਿੱਖਦਾ ਹਾਂ, ਉਸ ਦਾ ਅਭਿਆਸ ਕਰਨ ਦੀ ਕੋਸ਼ਿਸ਼ ਕਰਦਾ ਹਾਂ ਅਤੇ ਉਸਨੂੰ ਅਮਲ ਵਿੱਚ ਲਿਆਉਣ ਲਈ ਯਤਨ ਕਰਦਾ ਹਾ। ਦੁਨੀਆਂ ਵਿਚ ਸਿੱਖਣ ਲਈ ਬਹੁਤ ਕੁਝ ਹੈ ਪਰ ਸਮਾਂ ਘੱਟ ਹੈ। ਖੈਰ ਜਿਨ੍ਹਾਂ ਵੀ ਹੈ, ਉਸ ਵਿਚ ਵੀ ਤਾਂ ਬਹੁਤ ਕੁਝ ਸਿੱਖਿਆ ਜਾ ਸਕਦਾ ਹੈ।

**ਸੋਧ: ਜੁਲਾਈ-ਅਗਸਤ 2012 ਅੰਕ ਵਿੱਚ ਬਲਵਿੰਦਰ ਬਰਨਾਲਾ ਦੇ ਲੇਖ 'ਵਧ ਰਹੀ ਆਬਾਦੀ ਅਤੇ ਵਿਸ਼ਵ ਸੰਦਰਭ ਵਿੱਚ ਭਾਰਤ' ਵਿੱਚ ਭਾਰਤ ਦੀ ਆਬਾਦੀ ਦੇ ਸੰਬੰਧ ਵਿੱਚ ਮਿਲੀਅਨ ਦੀ ਥਾਂ ਕਰੋੜ ਪੜ੍ਹਿਆ ਜਾਵੇ। 'ਅੰਧਵਿਸ਼ਵਾਸ਼ਾਂ ਦਾ ਜੂੜ ਕਿਵੇਂ ਵੱਢੀਏ' ਪੁਸਤਕ ਦੇ ਜਾਣ ਪਛਾਣ ਕਰਤਾ ਰਾਜਪਾਲ ਸਿੰਘ ਹਨ।**

# ਕਾਨੂੰਨ : ਅੱਧੇ ਅਧੂਰੇ ਤੇ ਪੱਖਪਾਤੀ



ਡਾ. ਸੁਰਿੰਦਰ ਅਜਨਾਤ

ਭਾਰਤ ਦੇ ਸੰਵਿਧਾਨ ਵਿੱਚ ਮੌਲਿਕ ਕਰਤੱਵਾਂ ਦਾ ਜ਼ਿਕਰ ਹੈ, ਜੋ ਧਾਰਾ 51 ਏ ਵਿੱਚ ਦਰਜ ਹਨ, ਪਰ ਇਹ ਇੱਕ ਛਲਾਵਾ ਹੈ, ਇਹ ਮੌਲਿਕ ਕਰਤੱਵ ਮੌਲਿਕ ਅਧਿਕਾਰਾਂ ਦੇ ਸੈਕਸ਼ਨ ਵਿੱਚ ਨਹੀਂ ਹਨ, ਇਸ ਕਰਕੇ ਇਨ੍ਹਾਂ ਨਾਲ ਕਿਸੇ ਨੂੰ ਨਾ ਕੋਈ ਫਾਇਦਾ ਹੈ ਤੇ ਨਾ ਹੀ ਇਹ ਕਿਸੇ ਦਾ ਬਚਾਓ ਕਰਦੇ ਹਨ।

ਮੌਲਿਕ ਅਧਿਕਾਰਾਂ ਦੀ ਰੱਖਿਆ ਲਈ ਅੱਡ ਅੱਡ ਕਾਨੂੰਨ ਹਨ, ਕਿਸੇ ਵੀ ਮੌਲਿਕ ਅਧਿਕਾਰ ਦਾ ਹਨਨ ਹੋਣ ਦੀ ਸੂਰਤ ਵਿੱਚ ਅਦਾਲਤਾਂ ਦਾ ਦਰਵਾਜ਼ਾ ਖਟਖਟਾਇਆ ਜਾ ਸਕਦਾ ਹੈ, ਪਰ ਮੌਲਿਕ ਕਰਤੱਵ ਦੀ ਜੇ ਕੋਈ ਪਾਲਨਾ ਕਰਦਾ ਹੈ ਤਾਂ ਸੰਵਿਧਾਨ ਨਾ ਉਸ ਨੂੰ ਚੰਗਾ ਸਮਝਦਾ ਹੈ ਤੇ ਜੇ ਕੋਈ ਉਨ੍ਹਾਂ ਦੀ ਪਾਲਨਾ ਨਹੀਂ ਕਰਦਾ ਤਾਂ ਨਾ ਸੰਵਿਧਾਨ ਉਸ ਨੂੰ ਦੋਸ਼ੀ ਸਮਝਦਾ ਹੈ, ਇੱਕ ਤਰ੍ਹਾਂ ਨਾਲ ਇਹ ਇੱਕ ਮੁਰਦਾ ਧਾਰਾ ਹੈ।

ਇਸੇ ਕਰਕੇ ਸਰਕਾਰੀ ਤੇ ਗੈਰ ਸਰਕਾਰੀ ਚੈਨਲ ਅਜਿਹਾ ਸੱਭ ਕੁੱਝ ਰੋਜ਼ ਪ੍ਰਸ਼ਾਰਿਤ ਕਰਦੇ ਹਨ ਜੋ ਮੌਲਿਕ ਕਰਤਵਾਂ ਦੇ ਬਿਲਕੁਲ ਉਲਟ ਹੁੰਦਾ ਹੈ ਤੇ ਇਸ ਤੇ ਕੋਈ ਕਾਰਵਾਈ ਨਹੀਂ ਕੀਤੀ ਜਾ ਸਕਦੀ।

ਸਰਕਾਰ ਤੇ ਹੋਰ ਰਾਜਸੀ ਦਲ ਇਸ ਮਾਮਲੇ ਵਿੱਚ ਕਤੱਈ ਗੰਭੀਰ ਨਹੀਂ, ਕਿਉਂਕਿ ਉਹ ਸਭ ਵੋਟ ਬੈਂਕ ਦੀ ਰਾਜਨੀਤੀ ਕਰਦੇ ਹਨ, ਉਹ ਅਜਿਹਾ ਕੋਈ ਕਦਮ ਨਹੀਂ ਚੁੱਕਣਗੇ ਜੋ ਮੌਲਿਕ ਕਰਤਵਾਂ ਨੂੰ ਤੇਜ ਦੰਦ ਪ੍ਰਦਾਨ ਕਰ ਸਕਦਾ ਹੋਵੇ।

ਕਈ ਵਾਰ ਤਰਕਸ਼ੀਲ ਸਾਥੀ ਇਸ ਭੁਲੇਖੇ ਵਿੱਚ ਰਹਿ ਜਾਂਦੇ ਹਨ ਕਿ ਭਾਰਤੀ ਸੰਵਿਧਾਨ ਦੀ ਧਾਰਾ 51ਏ ਕਿਸੇ ਵੇਲੇ ਉਨ੍ਹਾਂ ਦੀ ਪਿੱਠ ਤੇ ਖਲੋਵੇਗੀ, ਪਰ ਅਜਿਹਾ ਕਦੇ ਨਹੀਂ ਹੁੰਦਾ ਤੇ ਨਾ ਹੋ ਹੀ ਸਕਦਾ ਹੈ।

ਗੈਰ ਸਰਕਾਰੀ ਸੰਗਠਨਾਂ ਨੇ ਵੀ ਕਦੇ ਇਸ ਗੱਲ ਵੱਲ ਧਿਆਨ ਨਹੀਂ ਦਿੱਤਾ ਕਿ 51ਏ ਇੱਕ ਦੰਦਹੀਣ ਧਾਰਾ ਹੈ ਤੇ ਭਾਰਤ ਨੂੰ ਵਿਗਿਆਨਕ ਸੋਚ ਦਾ ਧਾਰਨੀ ਬਨਾਉਣ ਹਿੱਤ ਇਹ ਜ਼ਰੂਰੀ ਹੈ ਕਿ ਇਸ ਦੀ ਉਪ ਧਾਰਾ 'h' ਨੂੰ ਦੰਦ ਪ੍ਰਦਾਨ ਕੀਤੇ ਜਾਣ ਤਾਂ ਕਿ ਇਹ ਉਨ੍ਹਾਂ ਨੂੰ ਦੰਡਿਤ ਕਰ ਸਕੇ ਜੋ ਇਸ ਧਾਰਾ ਦੇ ਵਿਪਰੀਤ ਕੰਮ ਕਰਦੇ ਹਨ ਅਤੇ ਉਨ੍ਹਾਂ ਤਰਕਸ਼ੀਲਾਂ ਅਤੇ ਵਿਗਿਆਨਕ ਵਿਚਾਰਾਂ ਦੇ ਪ੍ਰਚਾਰਕਾਂ ਨੂੰ ਸੁਰੱਖਿਆ ਪ੍ਰਦਾਨ ਕਰ ਸਕੇ ਜੋ ਅੰਧ ਵਿਸ਼ਵਾਸ਼ਾਂ ਅਤੇ ਹੋਰ ਦੂਜੇ ਧਾਰਮਿਕ ਕੂੜ ਪਸਾਰੇ ਦਾ ਵਿਰੋਧ ਕਰਕੇ ਲੋਕਾਂ ਨੂੰ ਜਾਗਰਤ ਕਰਦੇ ਹਨ।

ਸੰਵਿਧਾਨ ਦੇ ਮਾਹਿਰਾਂ ਦਾ ਸਪਸ਼ਟ ਕਹਿਣਾ ਹੈ "It may be said that the duties are not self-executing. The state must make laws for their implementation. In the absence of such laws, for example, mandamus cannot be sought against an individual who does not observe his duties under this article. (V.N. Shukla's constitution of India, P. 362)

ਭਾਵ ਅਰਥ ਇਹ ਹੈ ਕਿ ਇਹ ਕਰਤੱਵ ਆਪਣੇ ਆਪ ਨੂੰ ਆਪ ਲਾਗੂ ਨਹੀਂ ਕਰ ਸਕਦੇ। ਸਰਕਾਰ ਨੂੰ ਇਨ੍ਹਾਂ ਨੂੰ ਲਾਗੂ ਕਰਨ ਹਿੱਤ ਕਾਨੂੰਨ ਬਨਾਉਣੇ ਚਾਹੀਦੇ ਹਨ। ਉਨ੍ਹਾਂ ਕਾਨੂੰਨਾਂ ਦੀ ਅਣਹੋਂਦ ਕਾਰਨ ਕੋਈ ਵੀ ਅਦਾਲਤ ਕਿਸੇ ਅਜਿਹੇ ਵਿਅਕਤੀ ਨੂੰ ਇਨ੍ਹਾਂ ਦੀ ਪਾਲਨਾ ਦਾ ਆਦੇਸ਼ ਨਹੀਂ ਦੇ ਸਕਦੀ ਜੋ ਇਨ੍ਹਾਂ ਦਾ ਪਾਲਨ ਨਾ ਕਰ ਰਿਹਾ ਹੋਵੇ।

ਜੋ ਵੀ ਵਿਅਕਤੀ ਅਤੇ ਸੰਗਠਨ ਭਾਰਤ ਵਿੱਚ ਵਿਗਿਆਨਕ ਵਿਚਾਰਾਂ ਮਾਨਵਤਾਵਾਦ, ਤਰਕਸ਼ੀਲਤਾ ਆਦਿ ਦਾ ਪ੍ਰਚਾਰ ਦੇਖਣਾ ਚਾਹੁੰਦੇ ਹਨ, ਉਨ੍ਹਾਂ ਨੂੰ ਸੰਵਿਧਾਨ ਦੀ ਧਾਰਾ 51ਏ ਦੀ ਉਪਧਾਰਾ 'h' ਨੂੰ ਲਾਗੂ ਕਰਨ ਹਿੱਤ ਕਾਨੂੰਨ ਬਣਵਾਉਣ ਦੀ ਸਰਕਾਰ ਪਾਸੋਂ ਪੁਰਜ਼ੋਰ ਮੰਗ ਕਰਨੀ ਚਾਹੀਦੀ ਹੈ। ਉਸ ਤੋਂ ਬਿਨਾਂ ਉਨ੍ਹਾਂ ਵਿਰੁੱਧ ਆਈ ਪੀ ਸੀ ਦੀ ਧਾਰਾ 295 ਏ ਦੀ ਦੁਰਵਰਤੋਂ ਹੁੰਦੀ ਹੀ ਰਹੇਗੀ।

ਧਾਰਾ 295 ਏ ਨੂੰ ਵੀ ਚੁਣੌਤੀ ਦੇਣੀ ਚਾਹੀਦੀ ਹੈ ਕਿਉਂਕਿ ਇਹ ਇੱਕ ਪਾਸੜ ਹੈ ਤੇ ਭਾਰਤੀ ਸੰਵਿਧਾਨ ਦੀ ਭਾਵਨਾ ਦੇ ਵਿਪਰੀਤ ਹੈ, ਇਹ ਧਾਰਾ ਅੰਗਰੇਜ਼ਾਂ ਨੇ ਉਸ ਵਲੇ ਜੋੜੀ ਸੀ ਜਦੋਂ

ਦੇਸ਼ ਗੁਲਾਮ ਸੀ ਤੇ ਭਾਰਤੀ ਸੰਵਿਧਾਨ ਹੋਂਦ ਵਿੱਚ ਨਹੀਂ ਆਇਆ ਸੀ।

ਇਹ ਧਾਰਾ ਧਰਮ ਦੇ ਠੇਕੇਦਾਰਾਂ ਨਾਲ ਪੱਖਪਾਤ ਕਰਦੀ ਹੈ ਤੇ ਦੂਜੇ ਲੋਕਾਂ ਵਿਗਿਆਨਕ ਸੋਚ ਦੇ ਧਾਰਨੀਆਂ, ਤਰਕਸ਼ੀਲਾਂ, ਨਾਸਤਿਕਾਂ, ਮਾਨਵਤਾਵਾਦੀਆਂ, ਸੁਤੰਤਰ ਚਿੰਤਕਾਂ ਆਦਿ ਨਾਲ ਭੇਦਭਾਵ ਕਰਦੀ ਹੈ, ਇਸ ਵਿੱਚ ਉਸ ਵਿਅਕਤੀ ਨੂੰ ਤਾਂ ਦੋਸ਼ੀ ਕਰਾਰ ਦਿੱਤਾ ਗਿਆ ਹੈ ਜੋ ਕਿਸੇ ਦੀ ਅਖੌਤੀ ਧਾਰਮਿਕ ਭਾਵਨਾ ਨੂੰ ਅਖੌਤੀ ਤੌਰ ਤੇ ਠੇਸ ਪਹੁੰਚਾਉਂਦਾ ਹੈ, ਪਰ ਇਹ ਧਾਰਾ ਧਰਮ ਅਤੇ ਉਸ ਦੇ ਠੇਕੇਦਾਰਾਂ ਦੁਆਰਾ ਉਪਰੋਕਤ ਲੋਕਾਂ ਅਤੇ ਆਮ ਲੋਕਾਂ ਦੀਆਂ ਭਾਵਨਾਵਾਂ ਨੂੰ ਸੱਟ ਮਾਰਨ ਦੇ ਮਾਮਲੇ ਵਿੱਚ ਚੁੱਪ ਹੈ, ਇਹ ਇੱਕ ਬਹੁਤ ਵੱਡੀ ਸ਼ਰਾਰਤ ਹੈ ਜੋ ਗੋਰੇ ਅੰਗਰੇਜ਼ਾਂ ਨੇ ਕੀਤੀ ਤੇ ਕਾਲੇ ਅੰਗਰੇਜ਼ ਇਸ ਨੂੰ ਸਦੀਵੀਂ ਬਣਾ ਰਹੇ ਹਨ।

ਕਈ ਧਰਮ ਗ੍ਰੰਥਾਂ ਵਿੱਚ ਬਹੁਤ ਹੀ ਇਤਰਾਜ਼ਯੋਗ ਗੱਲਾਂ ਹਨ ਜੋ ਧਰਮ ਸਥਾਨਾਂ ਦੇ ਲਾਊਡ ਸਪੀਕਰਾਂ ਵਿੱਚੋਂ ਕੰਨ ਪਾੜੂ ਆਵਾਜ਼ ਵਿੱਚ ਰੋਜਾਨਾ ਸੁਨਣ ਨੂੰ ਮਿਲਦੀਆਂ ਹਨ।ਉਦਾਹਰਣ ਵਜੋਂ ਹੇਠਾਂ ਦੋ ਧਰਮ ਗ੍ਰੰਥਾਂ ਦੀਆਂ ਕੁਝ ਕੁ ਸਤਰਾਂ ਅੰਕਿਤ ਹਨ:

**ਤੁਲਸੀਦਾਸ ਦੀ ਰਾਮਾਇਣ ਵਿੱਚ ਕਿਹਾ ਗਿਆ ਹੈ :**

*ढोल गवांर सूद्र पसु नारी, सकल ताड़ना के अधिकारी*
*(सुन्दरकांड)*

ਭਾਵ ਢੋਲ, ਗੰਵਾਰ, ਸ਼ੂਦਰ (ਸਾਰੇ ਐਸ.ਸੀ., ਐਸ.ਟੀ., ਬੀ.ਸੀ., ਓ.ਬੀ.ਸੀ. ਲੋਕ), ਪਸ਼ੂ ਅਤੇ ਔਰਤ ਇੰਨ੍ਹਾਂ ਸਭ ਦੀ ਤਾੜਨਾ ਹੋਣੀ ਚਾਹੀਦੀ ਹੈ ਜਿਵੇਂ ਪਸ਼ੂ ਨੂੰ ਕੁੱਟ ਮਾਰ ਕੇ ਰਾਹੇ ਪਾਇਆ ਜਾਂਦਾ ਹੈ, ਜਿਵੇਂ ਜ਼ੋਰ ਜ਼ੋਰ ਨਾਲ ਕੁੱਟੇ ਮਾਰੇ ਜਾਣ ਤੇ ਹੀ ਢੋਲ ਬਜਦਾ ਹੈ, ਉਸੇ ਤਰ੍ਹਾਂ ਔਰਤਾਂ ਅਤੇ ਸ਼ੂਦਰ ਵੀ ਕੁੱਟਮਾਰ ਨਾਲ ਹੀ ਠੀਕ ਰਹਿੰਦੇ ਹਨ। ਇਹ ਸਭ ਤਾੜਨਾ ਦੇ ਹੀ ਪਾਤਰ ਹਨ।

ਤੁਲਸੀ ਦੀ ਰਾਮਾਇਣ ਦਾ ਧਰਮ ਸਥਾਨਾਂ ਤੇ ਵੀ ਪਾਠ ਹੁੰਦਾ ਹੈ ਤੇ ਧਰਮ ਦੇ ਦੀਵਾਨਿਆਂ ਦੇ ਘਰਾਂ ਵਿੱਚ ਵੀ, ਪਰ ਦੋਵੇਂ ਥਾਈਂ ਲਾਉਡ ਸਪੀਕਰ ਜ਼ਰੂਰੀ ਹੁੰਦਾ ਹੈ ਤਾਂ ਕਿ ਦੂਜਿਆਂ ਨੂੰ ਸੁਣ ਸਕੇ, ਉਕਤ ਰਮਾਇਣ ਆਖਦੀ ਹੈ:

*अधम जाति मैं विद्या पाएं, मसंत जया अहि दूध*
*पिआएं (उत्तरकाण्ड)*

ਭਾਵ ਇਹ ਕਿ ਨੀਚ ਜਾਤ (ਐਸ.ਸੀ., ਐਸ.ਟੀ., ਬੀ.ਸੀ., ਓ.ਬੀ.ਸੀ. ਆਦਿ) ਦਾ ਆਦਮੀ ਵਿਦਿਆ ਪ੍ਰਾਪਤ ਕਰਕੇ ਉਵੇਂ ਹੀ ਹੋ ਜਾਂਦਾ ਹੈ ਜਿਵੇਂ ਦੁੱਧ ਪਿਲਾਉਣ ਨਾਲ ਸੱਪ।ਜਿਵੇਂ ਦੁੱਧ ਪਿਲਾਉਣ ਨਾਲ ਸੱਪ ਦੀ ਜਹਿਰ ਵਧ ਜਾਂਦੀ ਹੈ, ਉਵੇਂ ਨੀਚ ਜਾਤ ਦੇ ਬੰਦੇ ਦੀ ਵਿਦਿਆ ਪ੍ਰਾਪਤ ਕਰਨ ਨਾਲ ਨੀਚਤਾ ਵੱਧ ਜਾਂਦੀ ਹੈ। ਔਰਤਾਂ, ਅਖੌਤੀ ਨੀਚ ਜਾਤੀਆਂ ਆਦਿ ਦੇ ਵਿਰੁੱਧ ਜਹਿਰ ਉਗਲਣ ਉਪਰੰਤ ਉਨ੍ਹਾਂ ਲੋਕਾਂ ਪ੍ਰਤੀ ਜਹਿਰ ਉਗਲੀ ਗਈ ਹੈ ਜੋ ਕਿਸੇ ਤਰ੍ਹਾਂ ਨਾਲ ਚੁਣੌਤੀ ਗ੍ਰਸਤ (Challenged) ਹਨ, ਭਾਵ ਹੈਂਡੀਕੈਪਡ ਹਨ, ਕਿਹਾ ਹੈ:

*काने खोरे कूबरे कुटिल कुचाली जानि*
*जिस बिसोषि पुनि चोरि कहि भरतमातु मुसुकानि (अयोध्या कांड)*

ਭਾਵ ਇਹ ਕਿ ਜੋ ਬੰਦੇ ਕਾਣੇ ਹਨ, ਲੰਗੜੇ ਹਨ, ਕੁੱਬੇ ਹਨ, ਉਹ ਬਹੁਤ ਹੀ ਭੈੜੇ ਤੇ ਬੁਰੀਆਂ ਚਾਲਾਂ ਚੱਲਣ ਵਾਲੇ ਹੁੰਦੇ ਹਨ, ਕੋਈ ਔਰਤ ਜਾਂ ਨੌਕਰਾਨੀ ਕਾਣੀ ਲੰਗੜੀ ਜਾਂ ਕੁੱਬੀ ਹੋਵੇ ਉਹ ਤਾਂ ਖਾਸ ਤੌਰ ਤੇ ਭੈੜੀ ਹੁੰਦੀ ਹੈ ਤੇ ਬੁਰੀਆਂ ਚਾਲਾਂ ਚੱਲਦੀ ਹੈ।

ਇਹ ਅੱਖ, ਲੱਤ ਅਤੇ ਪਿੱਠ ਪੱਖੋਂ ਚੁਣੌਤੀ ਗ੍ਰਸਤ ਲੋਕਾਂ ਦੀਆਂ ਭਾਵਨਾਵਾਂ ਤੇ ਸਿੱਧੇ ਤੌਰ ਤੇ ਸੱਟ ਹੈ ਅਤੇ ਉਨ੍ਹਾਂ ਦਾ ਅਪਮਾਨ ਹੈ, ਉਨ੍ਹਾਂ ਦਾ ਮਜ਼ਾਕ ਉਡਾਇਆ ਗਿਆ ਹੈ।

ਇਸੇ ਤਰ੍ਹਾਂ ਗੀਤਾ ਵਿੱਚ ਵੀ ਵਿਰੋਧੀਆਂ ਨੂੰ, ਭਾਵ ਗੀਤ ਦੇ ਲੇਖਕ ਦੀ ਗੱਲ ਨਾ ਮੰਨਣ ਵਾਲਿਆਂ ਨੂੰ, ਕਈ ਤਰ੍ਹਾਂ ਦੇ ਅਪਸ਼ਬਦ ਕਹੇ ਗਏ ਹਨ।ਉਦਾਹਰਣ ਵਜੋਂ ਹੇਠ ਲਿਖੇ ਸ਼ਲੋਕ ਦੇਖੇ ਜਾ ਸਕਦੇ ਹਨ:

*ये त्वेतदभ्यसूयन्तो नानुतिष्ठन्ति मे मतम्,*
*सर्वज्ञानविमूढांस्तान्विद्धि नष्टानचेतस: (गीता, 3/32)*

ਭਾਵ, ਜੋ ਮੇਰੇ ਵਿਚਾਰਾਂ ਦੀ ਆਲੋਚਨਾ ਕਰਦੇ ਹਨ, ਜੋ ਮੇਰੇ ਵਿਚਾਰਾਂ ਨੂੰ ਪੂਰੀ ਤਰ੍ਹਾਂ ਨਾਲ ਨਹੀਂ ਮੰਨਦੇ ਉਹ ਪਾਗਲ ਹਨ, ਉਹ ਮੂੜ ਤੋਂ ਵੀ ਅੱਗੇ ਵਿਮੂੜ੍ਹ ਹਨ ਤੇ ਉਹ ਨਸ਼ਟ ਹੋ ਜਾਣਗੇ।

ਇੱਥੇ ਵਿਚਾਰਾਂ ਨੂੰ ਅੰਨ੍ਹੇਵਾਹ ਨਾ ਮੰਨਣਵਾਲੇ ਨੂੰ ਪਾਗਲ, ਵੱਡੇ ਮੂਰਖ ਆਦਿ ਕਿਹਾ ਗਿਆ ਹੈ।ਅਧਿਆਏ 18ਏ ਦੇ ਸ਼ਲੋਕ 16 ਵਿੱਚ ਉਨ੍ਹਾਂ ਨੂੰ 'ਦੁਸ਼ਟ ਬੁੱਧੀ' ਕਿਹਾ ਗਿਆ ਹੈ।

*नमां दृष्कृतिनो मूढा प्रयचन्ते नराधमा:*
*माययाज्यहतज्ञाना आसुरं भावमाश्रिता: (गीता, 7/15)*

ਭਾਵ, ਜੋ ਮੈਨੂੰ ਰੱਬ ਨਹੀਂ ਮੰਨਦੇ, ਮੈਨੂੰ ਪ੍ਰਾਪਤ ਨਹੀਂ ਕਰਦੇ, ਉਹ ਪਾਪੀ ਹਨ, ਮੂਰਖ ਹਨ, ਉਹ ਅਧਮ ਨਰ (ਨੀਚ ਬੰਦੇ)

ਹਨ, ਉਹ ਅਸੁਰ (ਰਾਕਸ਼ਸ਼) ਹਨ ਅਤੇ ਗਿਆਨ ਹੀਣ ਹਨ।

ਇੱਥੇ ਉਸ ਰੱਬ ਦੀ ਧੌਂਸ ਦੇ ਕੇ ਅਪਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ ਹੈ।ਜਿਸ ਦੀ ਹੋਂਦ ਹੀ ਸਿੱਧ ਨਹੀਂ ਹੁੰਦੀ ਪਰ ਜੇ ਉਸ ਦੀ ਹੋਂਦ ਸਿੱਧ ਹੋ ਵੀ ਜਾਵੇ ਤਾਂ ਵੀ ਕਿਸੇ ਨੂੰ ਕੀ ਹੱਕ ਹੈ ਕਿ ਉਸ ਰੱਬ ਨੂੰ ਨਾ ਮੰਨਣ ਵਾਲਿਆਂ ਨੂੰ ਉਹ ਗਾਲਾਂ ਦੇਵੇ ?ਜਿਸ ਨੇ ਮੰਨਣਾ ਹੈ, ਉਹ ਮੰਨਦਾ ਰਹੇ, ਪਰ ਦੂਜਿਆਂ ਦੇ ਗਲ ਉਹ ਆਪਣੀ ਮਾਨਤਾ ਕਿਉਂ ਪਾਉਂਦਾ ਹੈ ?ਕੀ ਰੱਬ ਨੂੰ ਮੰਨਣ ਨਾਲ ਦੂਜਿਆਂ ਨੂੰ ਗਾਲ੍ਹਾਂ ਦੇਣ ਦਾ ਲਾਇਸੰਸ ਮਿਲ ਜਾਂਦਾ ਹੈ ?ਧਾਰਾ 295ਏ ਬਨਾਉਣ ਵਾਲੇ ਨੂੰ ਇਹ ਸਭ ਕਿਉਂ ਨਹੀਂ ਦਿੱਸਿਆ ?ਅੱਜ ਵੀ ਇਸ ਨੂੰ ਲਾਗੂ ਕਰਨ ਵਾਲੇ ਕੀ ਅੰਗਰੇਜ਼ਾਂ ਵਾਂਗ ਹੀ ਹਨ ?

ਗੀਤਾ ਔਰਤਾਂ ਅਤੇ ਸ਼ੂਦਰਾਂ (ਐਸ.ਸੀ., ਐਸ.ਟੀ., ਬੀ.ਸੀ., ਓ.ਬੀ.ਸੀ. ਆਦਿ) ਨੂੰ ਪਾਪ ਦੀਔਲਾਦ (ਪਾਪ ਦੀ ਜੋਨੀ) ਦੱਸਦੀ ਹੈ।

*मां हि पार्थ व्यपाश्रित्य येडपि स्यू: पापयोनय:*
*स्त्रियो वैयास्तया शूद्रास्तेडपि यांति परां गतिम् (गीता 9/32)*

ਭਾਵ, ਔਰਤਾਂ, ਵੈਸ਼ ਅਤੇ ਸ਼ੂਦਰ ਇਹ ਸਭ ਪਾਪ ਜੋਨੀ ਹਨ, ਪਾਪ ਤੋਂ ਇਨ੍ਹਾਂ ਦੀ ਉਤਪੱਤੀ ਹੋਈ ਹੈ (ਦੇਖੋ ਸੰਕਰਾਚਾਰੀਆ ਦਾ ਸਭ ਤੋਂ ਪ੍ਰਾਚੀਨ ਟੀਕਾ)

ਇਹ ਉਦਾਹਰਣ ਧਰਮ ਵੱਲੋਂ ਦੂਜਿਆਂ ਦੀਆ ਮਨੁੱਖੀ, ਧਾਰਮਿਕ ਅਤੇ ਵਿਅਕਤੀਗਤ ਮਾਨਤਾਵਾਂ ਉੱਤੇ ਸਿੱਧੇ ਸੱਟ ਮਾਰਨ ਦੇ ਹਨ, ਇਨ੍ਹਾਂ ਦੀ ਗਿਣਤੀ ਹੋਰ ਵਧਾਈ ਜਾ ਸਕਦੀ ਹੈ, ਪਰ ਲੇਖ ਦੀ ਸੀਮਾ ਅੰਦਰ ਰਹਿੰਦੇ ਹੋਏ ਇਹ ਕਾਫੀ ਹਨ।

ਧਾਰਾ 295ਏ ਭਾਵਨਾਵਾਂ ਤੇ ਹੋਣ ਵਾਲੀਆਂ ਇਨ੍ਹਾਂ ਚੋਟਾਂ ਬਾਬਤ ਚੁੱਪ ਹੈ, ਜਾਂ ਤਾਂ ਧਾਰਾ 295 ਏ ਖਤਮ ਕੀਤੀ ਜਾਵੇ, ਜਾਂ ਫਿਰ ਧਰਮ ਵੱਲੋਂ ਕੀਤੀਆਂ ਜਾਂਦੀਆਂ ਇਸ ਤਰ੍ਹਾਂ ਦੀਆਂ ਸਿੱਧੀਆਂ ਚੋਟਾਂ ਨੂੰ ਵੀ ਉਕਤ ਧਾਰਾ ਦੇ ਤਹਿਤ ਅਪਰਾਧ ਘੋਸ਼ਿਤ ਕੀਤਾ ਜਾਵੇ।ਇਹ ਨਹੀਂ ਹੋ ਸਕਦਾ ਕਿ ਧਰਮ ਨੂੰ ਤਾਂ ਅਖੌਤੀ ਚੋਟ ਬੱਜਟ ਤੇ ਹੀ ਕਾਨੂੰਨ ਹਰਕਤ ਵਿੱਚ ਆ ਜਾਵੇ, ਪਰ ਧਰਮ ਨੂੰ ਲੋਕਾਂ ਨੂੰ ਸੱਟ ਮਾਰ ਕੇ ਖੁਲ੍ਹਾ ਛੱਡ ਦਿੱਤਾ ਜਾਵੇ।

ਧਾਰਾ 295ਏ ਪੱਖਪਾਤ ਪੂਰਣ, ਕੁਦਰਤੀ ਨਿਆਂ ਦੇ ਸਿਧਾਂਤ ਦੇ ਉਲਟ ਅਤੇ ਮੌਲਿਕ ਅਧਿਕਾਰਾਂ - ਬੋਲਣ ਦੀ ਆਜ਼ਾਦੀ ਦੇ ਅਧਿਕਾਰ ਆਦਿ - ਦੀ ਵਿਰੋਧੀ ਹੈ, ਇਸ ਨੂੰ ਪਟਾ ਪਾਉਂਣਾ ਹੀ ਪਵੇਗਾ - ਜਾਂ ਤਾਂ ਇਸ ਨੂੰ ਰੱਦ ਕੀਤਾ ਜਾਵੇ ਜਾਂ ਫਿਰ ਉੱਪਰ ਦਿੱਤੇ ਸੁਝਾਅ ਅਨੁਸਾਰ ਇਸ ਨੂੰ ਚੰਗੀ ਤਰ੍ਹ ਸੋਧਿਆ ਜਾਵੇ। ਇਹ ਨਹੀਂ ਹੋ ਸਕਦਾ ਕਿ ਧਰਮ ਚੋਟਾਂ ਮਾਰੇ ਤਾਂ ਲੀਲਾ, ਦੂਜੇ ਕੁਝ ਕਹਿਣ ਤਾਂ ਚਰਿੱਤਰ ਢੀਲਾ!

## ਸਹਾਇਤਾ

**ਇਕਾਈ ਭੁੱਚੋ ਲਈ**

ਗੁਰਸੇਵਕ ਸੇਕੀ ਵੱਲੋਂ ਆਪਣੀ ਮਾਤਾ ਦੇ ਸ਼ੋਕ ਸਮਾਗਮ 'ਤੇ 5100

**ਇਕਾਈ ਮਾਨਸਾ ਲਈ**

ਮਨਜੀਤ ਕੌਰ 500

ਮਾਸਟਰ ਗੁਰਤੇਜ ਸਿੰਘ 1000

ਅਮਰੀਕ ਸਿੰਘ ਅੱਕਾਂਵਾਲੀ 500

**ਇਕਾਈ ਭਦੌੜ ਲਈ**

ਪਰਿਵਾਰ ਵੱਲੋਂ

ਮਾਤਾ ਪੰਜਾਬ ਕੌਰ ਦੇ ਸ਼ੋਕ ਸਮਾਗਮ 'ਤੇ 1000

ਹੈਡਮਿਸਟਰੈਸ ਰਣਜੀਤ ਕੌਰ, ਗਹਿਲਾਂ

ਦੇ ਸ਼ੋਕ ਸਮਾਗਮ 'ਤੇ ਪਰਿਵਾਰ ਵੱਲੋਂ 5000

**ਸੂਬੇ ਲਈ**

ਮੁਖਵਿੰਦਰ ਸਿੰਘ ਚੋਹਲਾ ਸਾਹਿਬ

ਆਪਣੀ ਸੇਵਾ ਮੁਕਤੀ 'ਤੇ 1000

ਮਾਸਟਰ ਰਾਜੀਵ, ਬਰਨਾਲਾ

ਆਪਣੇ ਪਿਤਾ ਦੇ ਸ਼ੋਕ ਸਮਾਗਮ 'ਤੇ 500

ਹਰਮਿੰਦਰ ਸਿੰਘ ਸਵੱਦੀ

ਆਪਣੇ ਬੇਟੇ ਸਤਿਬੀਰ ਦੇ ਵਿਆਹ 'ਤੇ 1100

ਨਰਿੰਦਰ ਪਾਲ ਸਿੰਘ ਵੜੈਚ ਵੱਲੋਂ ਆਪਣੇ ਬੇਟੇ ਅਨਮੋਲ ਦੇ ਸੋਨਮ ਨਾਲ ਅੰਤਰ ਜਾਤੀ ਵਿਆਹ ਮੌਕੇ 1000

ਮੇਘ ਰਾਜ ਰੱਲਾ (ਮਾਤਾ ਜੀ ਦੇ ਸ਼ੋਕ ਸਮਾਗਮ ਤੇ) 500

ਲੁਧਿਆਣਾ ਯੂਨਿਟ ਦੇ ਪ੍ਰਧਾਨ ਨਛੱਤਰ ਸਿੰਘ ਦੇ ਸ਼ੋਕ ਸਮਾਗਮ ਤੇ (ਪਰਿਵਾਰ ਵੱਲੋਂ) 500

# ਕੀੜਾ ਕੱਢਣ ਦਾ ਰਾਜ

ਜਸਪਾਲ ਅਤਲਾ



ਇਹ ਗੱਲ ਰਾਜਸਥਾਨ 'ਚ ਸਥਿਤ ਅਜਮੇਰ ਸ਼ਰੀਫ਼ ਤੋਂ ਤਕਰੀਬਨ 50-60 ਕਿਲੋਮੀਟਰ ਪੈਂਦੇ ਪਿੰਡ ਕੇਕੜੀ ਦੀ ਹੈ। ਜਿੱਥੇ ਪੰਜਾਬ ਦੇ ਸੈਂਕੜੇ ਲੋਕ ਦਿਮਾਗੀ ਦੌਰੇ ਪੈਣ ਦਾ ਇਲਾਜ ਕਰਵਾਉਣ ਲਈ ਜਾਂਦੇ ਹਨ। ਇਸ ਪਿੰਡ ਵਿੱਚ ਇਕ ਮੰਦਰ ਹੈ। ਉਸ ਵਿੱਚ ਹੀ ਇਹ ਰਾਜਸਥਾਨੀ ਬਾਬਾ ਰਹਿੰਦਾ ਹੈ। ਜੋ ਦਿਮਾਗੀ ਦੌਰੇ ਦਾ ਇਲਾਜ ਦਿਮਾਗ ਵਿੱਚੋਂ ਕੀੜਾ ਕੱਢ ਕੇ ਕਰਦਾ ਹੈ। ਪਿਛਲੇ ਸਾਲ ਮੈਨੂੰ ਵੀ ਇੱਥੇ ਜਾਣ ਦਾ ਮੌਕਾ ਮਿਲਿਆ। ਜਦੋਂ ਅਸੀਂ ਚਾਰ ਜਣੇ ਇੱਥੇ ਪਹੁੰਚੇ ਤਾਂ ਸਾਡੇ ਅੱਗੇ ਪੰਜ ਮਰੀਜ਼ ਪਹਿਲਾਂ ਹੀ ਇੱਥੇ ਬੈਠੇ ਸਨ। ਬਾਬਾ ਇੱਥੇ ਬੈਠਾ ਆਪਣੇ ਸਾਥੀਆਂ ਨਾਲ ਬੀੜੀਆਂ ਪੀ ਰਿਹਾ ਸੀ। ਜਿਵੇਂ ਕਿ ਕੁਝ ਹੋਰ ਮਰੀਜਾਂ ਦੀ ਉਡੀਕ ਕਰ ਰਿਹਾ ਹੋਵੇ। ਅਸੀ. ਕੁੱਲ ਮਿਲਾ ਕੇ ਅੱਠ ਮਰੀਜ਼ ਹੋ ਗਏ। ਅਸੀਂ ਵੀ ਆਪਣੀ ਬਿਮਾਰੀ ਬਾਰੇ ਦੱਸਿਆ। ਫਿਰ ਬਾਬਾ ਸਾਨੂੰ ਇੱਥੇ ਛੱਡ ਕੇ ਅੰਦਰੋਂ ਨਾਲ ਦੇ ਕਮਰੇ ਵਿੱਚੋਂ ਦਵਾਈ ਲੈਣ ਚਲਾ ਗਿਆ। ਉਹ ਯੰਤਰ ਜਿਹੀ ਖੋਖਲੀ ਪਾਈਪ ਜਿਸ ਨੂੰ ਮਰੀਜ ਦੇ ਨੱਕ ਵਿੱਚ ਰੱਖ ਕੇ ਕੀੜੇ ਨੂੰ ਖਿੱਚਦਾ ਹੈ, ਉਹ ਵੀ ਇੱਥੇ ਸਾਡੇ ਕੋਲ ਛੱਡ ਗਿਆ। ਅਸੀਂ ਇੱਥੇ ਬੈਠੇ ਸਾਰੇ ਜਣਿਆਂ ਨੇ ਇਸ ਪਾਈਪ ਨੂੰ ਅੱਖਾਂ ਦੇ ਨਜ਼ਦੀਕ ਕਰਕੇ ਆਰ ਪਾਰ ਦੇਖਿਆ ਕਿ ਕੀੜਾ ਕਿਤੇ ਪਾਈਪ ਵਿੱਚ ਪਹਿਲਾਂ ਹੀ ਨਾ ਹੋਵੇ। ਫਿਰ ਪਾਈਪ ਨੂੰ ਹੇਠਾਂ ਮਾਰ ਕੇ ਖੜਕਾਇਆ ਅਤੇ ਤਸੱਲੀ ਕੀਤੀ ਵਿੱਚ ਕੁਝ ਵੀ ਨਹੀਂ ਸੀ।

ਇਸ ਉਪਰੰਤ ਬਾਬਾ ਆਪਣੀ ਦਵਾਈ ਜੋ ਕਿ ਅਧੀਏ ਵਿੱਚ ਪਾਈ ਹੋਈ ਸੀ, ਲੈ ਪਹੁੰਚਿਆ। ਉਹ ਬਹੁਤ ਹੀ ਜਲਦੀ ਨਾਲ ਇਕੱਲੇ ਇਕੱਲੇ ਮਰੀਜ ਨੂੰ ਲੰਮਾ ਪਾ ਕੇ ਦਵਾਈ ਉਸ ਦੇ ਨੱਕ ਦੀਆਂ ਦੋਵੇਂ ਸਾਈਡਾਂ ਵਿੱਚ ਪਾ ਕੇ ਅੰਦਰ ਜ਼ੋਰ ਨਾਲ ਖਿੱਚਣ ਲਈ ਕਹਿੰਦਾ ਹੈ। ਦਵਾਈ ਖਿੱਚਦਿਆਂ ਕੌੜੀ ਜਿਹੀ ਦਵਾਈ ਮਰੀਜ ਦੇ ਗਲ ਵਿੱਚ ਅਤੇ ਕੁਝ ਉੱਪਰ ਨੂੰ ਚੜ੍ਹ ਜਾਂਦੀ। ਜਿਸ ਲਾਲ ਮਰੀਜ ਦੀਆਂ ਅੱਖਾਂ ਵਿੱਚੋਂ ਪਾਣੀ ਨਿੱਕਲ ਆਉਂਦਾ। ਫਿਰ ਇਹ ਦਵਾਈ ਦੋਵੇਂ ਕੰਨਾਂ ਵਿੱਚ ਪਾਉਂਦਾ ਅਤੇ ਕੁਝ ਦਵਾਈ ਗਲ ਅਤੇ ਮੱਥੇ ਤੇ ਪਾ ਕੇ ਹਲਕੀ ਜਿਹੀ ਮਾਲਿਸ਼ ਕਰਦਾ। ਇਸ ਉਪਰੰਤ ਬੜੀ ਜਲਦੀ ਨਾਲ ਮਰੀਜ ਦੇ ਨੱਕ ਵਿੱਚੋਂ ਉਸ ਪਾਇਪ ਰਾਹੀਂ ਦਵਾਈ ਨੂੰ ਵਾਰ ਵਾਰ ਕੱਢਦਾ। ਆਖਿਰ ਬੜੇ ਜ਼ੋਰ ਨਾਲ ਦਵਾਈ ਨੂੰ ਨੱਕ ਵਿੱਚੋਂ ਖਿੱਚਦਾ। ਜਿਸ ਨਾਲ ਖੜ੍ਹੇ ਲੋਕਾਂ ਨੂੰ ਇਸ ਤਰ੍ਹਾਂ ਲੱਗਦਾ ਕਿ ਜਿਵੇਂ ਕੀੜਾ ਕੱਢਣ ਲੱਗਿਆਂ ਉਸ ਦਾ ਬੜਾ ਜ਼ੋਰ ਲੱਗ ਰਿਹਾ ਹੋਵੇ। ਇਸ ਵਾਰ ਉਹ ਕੀੜੇ ਨੂੰ ਨੱਕ ਚੋਂ ਬਾਹਰ ਕੱਢ ਸੁੱਟਦਾ। ਇਸੇ ਤਰ੍ਹਾਂ ਕਦੇ ਉਹ ਕੀੜਾ ਕੰਨ ਰਾਹੀਂ ਵੀ ਕੱਢ ਦਿੰਦਾ। ਕਈ ਮਰੀਜਾਂ ਦੇ ਦੋ ਦੋ ਕੀੜੇ ਵੀ ਨਿੱਕਲ ਆਉਂਦੇ। ਭਾਵੇਂ ਮਰੀਜ ਤੋਂ ਪੈਸੇ ਇੱਕ ਕੀੜਾ ਕੱਢਣ ਦੇ ਹੀ ਲੈਂਦਾ। ਇਸ ਨਾਲ ਮਰੀਜ ਨੂੰ ਸੱਚ ਮੁੱਚ ਹੀ ਕੀੜਾ ਨਿਕਲਣ ਦੀ ਤਸੱਲੀ ਹੁੰਦੀ। ਮਰੀਜ਼ ਇਸ ਕੀੜੇ ਨੂੰ ਉਥੋਂ ਵਿਕਦੀਆਂ ਪਲਾਸਟਿਕ ਦੀਆਂ ਖਾਲੀ ਡੱਬੀਆਂ ਵਿੱਚ ਪਾ ਕੇ ਨਾਲ ਲੈ ਆਉਂਦੇ ਹਨ। ਇਸ ਤਰ੍ਹਾਂ ਬਾਬੇ ਨੇ ਅੱਜ ਮਰੀਜਾਂ ਦੇ ਕੀੜੇ 15-20 ਮਿੰਟਾ ਵਿੱਚ ਹੀ ਕੱਢ ਸੁੱਟੇ ਤੇ ਹਰ ਮਰੀਜ ਤੋਂ 500 ਰੁਪਏ ਲੈ ਲਏ। ਬਾਬੇ ਨੇ ਚਾਰ ਹਜ਼ਾਰ ਰੁਪਏ 20 ਮਿੰਟਾਂ ਵਿੱਚ ਕਮਾ ਲਏ। ਇਹ ਤਾਂ ਸਿਰਫ ਇੱਕ ਦਿਨ ਦੇ ਅੱਧੇ ਘੰਟੇ ਵਿੱਚ ਹੀ ਸਾਡੇ ਅੱਖੀ ਦੇਖਦੇ ਦੇਖਦੇ ਦੀ ਗੱਲ ਹੈ, ਬਾਕੀ ਪਤਾ ਨਹੀਂ ਹਰ ਰੋਜ਼ ਕਿੰਨੇ ਕੁ ਮਰੀਜ਼ ਪਹੁੰਚਦੇ ਹੋਣਗੇ। ਜਦੋਂ ਕੀੜਾ ਕਢਵਾਉਣ ਤੋਂ ਬਾਅਦ ਉਸ ਨੂੰ ਪੁੱਛਿਆ ਕਿ ਜਿਹੜੀ ਅਸੀਂ ਦਵਾਈ ਖਾ ਰਹੇ ਹਾਂ ਕੀ ਉਹ ਦਵਾਈ ਖਾਣੀ ਹੁਣ ਬੰਦ ਕਰ ਦੇਈਏ ਤਾਂ ਉਸ ਨੇ ਕਿਹਾ ਕਿ ਉਹ ਦਵਾਈ ਤੁਸੀਂ ਬੰਦ ਨਹੀਂ ਕਰਨੀ ਅਤੇ ਫਿਰ ਛੇ ਮਹੀਨੇ ਬਾਅਦ ਆਉਣ ਲਈ ਕਿਹਾ।

ਨਾਲ ਗਏ ਮਰੀਜ ਸਾਥੀਆਂ ਨੇ ਮੇਰੀ ਇਹ ਤਸੱਲੀ ਕਰਵਾਉਂਣੀ ਚਾਹੀ ਕਿ ਇਹ ਤਾਂ ਹੁਣ ਤੇਰੇ ਸਾਹਮਣੇ ਦੀ ਗੱਲ ਹੈ। ਕੀੜਾ ਪਾਇਪ ਵਿੱਚ ਵੀ ਨਹੀਂ ਸੀ ਅਤੇ ਨਾ ਹੀ ਦਵਾਈ ਵਿੱਚ ਜੋ ਕਿ ਤੁਪਕਾ ਤੁਪਕਾ ਕਰਕੇ ਨੱਕ ਵਿੱਚ ਪਾਉਂਦਾ ਹੈ। ਇਸ ਤੇ ਉਹਨਾਂ ਸਾਰਿਆਂ ਆਪਣੇ ਆਪ ਨੂੰ ਠੀਕ ਮਹਿਸੂਸ ਹੋਣ ਦੀ ਗੱਲ ਆਖੀ। ਜਿਸ ਤੇ ਕਿ ਮੈਨੂੰ ਅਜੇ ਤੱਕ ਬਿਲਕੁਲ ਵੀ ਤਸੱਲੀ ਨਹੀਂ ਸੀ।

ਆਖਿਰ ਜਦੋਂ ਅਸੀਂ ਬੱਸ ਰਾਹੀਂ ਵਾਪਸ ਆ ਰਹੇ ਸੀ। ਤਾਂ ਸਾਡੀ ਗੱਲਬਾਤ ਇੱਕ ਰਾਜਸਥਾਨੀ ਮੁਸਾਫਿਰ ਨਾਲ ਹੋਈ ਜੋ ਕਿ ਪੰਜਾਬ ਵਿੱਚ ਆਉਂਦਾ ਜਾਂਦਾ ਸੀ। ਜਦੋਂ ਮੈਨੂੰ ਉਸ ਨੇ ਰਾਜਸਥਾਨ ਵਿੱਚ ਆਉਣ ਬਾਰੇ ਪੁੱਛਿਆ ਤਾਂ ਅਸੀਂ ਸਾਰੀ ਉਪਰੋਕਤ ਕੀੜਾ ਕਢਵਾਉਣ ਵਾਲੀ ਘਟਨਾ ਬਾਰੇ ਉਸ ਨੂੰ ਦੱਸਿਆ। ਉਸ ਨੇ ਸਾਨੂੰ ਕਿਹਾ ਕਿ ਰਾਜਸਥਾਨ ਵਿੱਚ ਇਕੱਲਾ ਇਹ ਹੀ ਨਹੀਂ, ਹੋਰ ਵੀ ਇਸ ਤਰ੍ਹਾਂ ਦੇ ਕੀੜੇ ਕੱਢਣ ਵਾਲੇ ਬਾਬੇ ਹਨ, ਜਿੰਨ੍ਹਾਂ ਦਾ ਕੀੜੇ ਕੱਢਣ ਦਾ ਆਪੋ ਆਪਣਾ ਰੇਟ ਹੈ। ਇਸ ਦਾ ਹੁਣ ਕੀੜਾ ਕੱਢਣ ਦਾ ਰੇਟ ਪੰਜ ਸੋ ਰੁਪਏ ਹੈ। ਉਸ ਨੇ ਸਾਨੂੰ ਦੱਸਿਆ ਕਿ ਬਾਬੇ ਇਹ ਕੀੜੇ ਗੋਹੇ ਤੋਂ ਤਿਆਰ ਕਰਕੇ ਰੱਖਦੇ ਹਨ। ਜਿਨ੍ਹਾਂ ਨੂੰ ਇਹ ਦਵਾਈ ਤਿਆਰ ਕਰਨ ਦੇ ਬਹਾਨੇ ਅੰਦਰ ਜਾ ਕੇ ਆਪਣੇ ਮੂੰਹ ਵਿੱਚ ਇਸ ਤਰ੍ਹਾਂ ਰੱਖ ਲਿਆਉਂਦੇ ਹਨ। ਜਿਸ ਤਰ੍ਹਾਂ ਕੋਈ ਆਪਣੇ ਮੂੰਹ ਵਿੱਚ ਇੱਕ ਪਾਸੇ ਜਰਦਾ (ਤੰਬਾਕੂ) ਰੱਖਦੇ ਹਨ। ਫਿਰ ਇਹ ਮੂੰਹ ਅੰਦਰ ਰੱਖੇ ਸੱਤ ਅੱਠ ਕੀੜਿਆਂ ਨੂੰ ਇੱਕ ਇੱਕ ਕਰਕੇ ਬੜੀਹੀ ਮੁਹਾਰਤ ਨਾਲ ਮਰੀਜ ਦੇ ਦਿਮਾਗ ਵਿੱਚੋਂ ਖਿੱਚ ਕੇ ਕੱਢਣ ਦਾ ਡਰਾਮਾ ਕਰਦੇ ਹਨ। ਇਸ ਤਰ੍ਹਾਂ ਇਹ ਇੱਥੇ ਲੋਕਾਂ ਨੂੰ ਮੂਰਖ ਬਣਾ ਕੇ ਆਪਣਾ ਰੁਜਗਾਰ ਚਲਾਉਂਦੇ ਹਨ।

ਕੀੜੇ ਬਾਰੇ ਉਹ ਸੁਆਲ, ਜੋ ਮੇਰੇ ਦਿਮਾਗ ਵਿੱਚ ਉਪਜੇ, ਮੈਂ ਪਾਠਕਾਂ ਨਾਲ ਸਾਂਝੇ ਕਰਨੇ ਚਾਹਾਂਗਾ –

- ਬਾਬਾ ਤਿਆਰ ਕੀਤੀ ਹੋਈ ਦਵਾਈ ਨੂੰ ਆਪਣੇ ਕਮਰੇ ਵਿੱਚ ਕਿਉਂ ਨਹੀਂ ਰੱਖਦਾ ?
- ਅੰਦਰੋਂ ਦਵਾਈ ਤਿਆਰ ਕਰਕੇ ਲਿਆਉਂਣ ਸਮੇਂ ਪਾਈਪ ਨੂੰ ਮਰੀਜਾਂ ਕੋਲ ਕਿਉਂ ਛੱਡ ਜਾਂਦਾ ਹੈ ?
- ਦੋ ਕੀੜੇ ਇਕੱਠੇ ਕਿਵੇਂ ਕੱਢ ਦਿੰਦਾ ਹੈ ?
- ਪੰਜ ਜਾਂ ਸੱਤ ਮਰੀਜ ਇਕੱਠੇ ਕਰਕੇ ਕੀੜੇ ਕਿਉਂ ਕੱਢਦਾ ?
- ਕੀ ਸੱਚਮੁੱਚ ਹੀ ਇਹ ਕੀੜੇ ਪਾਈਪ ਰਾਹੀਂ ਖਿੱਚ ਕੇ ਬਾਹਰ ਕੱਢ ਸਕਦਾ ਹੈ ?

ਪਹਿਲੇ ਸੁਆਲ ਦਾ ਜਵਾਬ: ਅੰਦਰੋਂ ਦਵਾਈ ਲੈ ਕੇ ਆਉਣ ਦੇ ਬਹਾਨੇ ਚੋਰੀ ਛੁਪੇ ਕੀੜੇ ਮੂੰਹ ਵਿੱਚ ਰੱਖ ਲਿਆਉਣਾ ਹੈ। ਦੂਜਾ, ਤਾਂ ਕਿ ਮਰੀਜ ਆਪਣੇ ਕੋਲ ਪਈ ਪਾਈਪ ਨੂੰ ਚੰਗੀ ਤਰ੍ਹਾਂ ਚੈੱਕ ਕਰਕੇ ਤਸੱਲੀ ਕਰ ਲੈਣ ਕਿ ਕੀੜਾ ਇਸ ਪਾਈਪ ਵਿੱਚ ਨਹੀਂ ਹੈ। ਤੀਜਾ, ਦੋ ਕੀੜੇ ਇਕੱਠੇ ਨਿੱਕਲਣ ਦਾ ਕਾਰਨ ਮੂੰਹ ਵਿੱਚ ਰੱਖੇ ਕੀੜਿਆਂ ਨੂੰ ਚੰਗੀ ਤਰ੍ਹਾਂ ਸੰਭਾਲ ਨਾ ਸਕਣ ਕਾਰਨ। ਇਸ ਤਰ੍ਹਾਂ ਕਈ ਵਾਰ ਮੂੰਹ ਵਿੱਚੋਂ ਦੋ ਕੀੜੇ ਇਕੱਠੇ ਪਾਈਪ ਵਿੱਚ ਚਲੇ ਆਉਂਦੇ ਹਨ। ਚੌਥੇ ਦਾ ਜੁਆਬ, ਇਹ ਬਾਬੇ ਦੀ ਸਹੂਲਤ ਹੈ ਤਾਂ ਕਿ ਬਾਬੇ ਨੂੰ ਇਕੱਲੇ ਇਕੱਲੇ ਮਰੀਜ ਲਈ ਅੰਦਰ ਨਾ ਜਾਣਾ ਪਵੇ। ਪੰਜਵੇਂ ਸੁਆਲ ਦਾ ਜਵਾਬ : ਡਾਕਟਰਾਂ ਦੇ ਕਹਿਣ ਅਨੁਸਾਰ ਇਹ ਵੱਡਾ ਕੀੜਾ ਨਹੀਂ ਹੋ ਸਕਦਾ। ਜੇਕਰ ਦਿਮਾਗ ਦੇ ਅੰਦਰ ਹੋਵੇ ਵੀ, ਇਸ ਤਰ੍ਹਾਂ ਪਾਈਪ ਰਾਹੀਂ ਮੂੰਹ ਨਾਲ ਖਿੱਚ ਕੇ ਬਾਹਰ ਨਹੀਂ ਕੱਢਿਆ ਜਾ ਸਕਦਾ।

ਇਸ ਤਰ੍ਹਾਂ ਸੋਚਦੇ ਹੋਏ ਮੇਰੇ ਦਿਮਾਗ ਵਿੱਚ ਸਾਡੇ ਸਰੀਰ ਦੀ ਕਾਰਜ ਪ੍ਰਣਾਲੀ ਬਾਰੇ ਇੱਕ ਸੁਆਲ ਇਹ ਆਇਆ ਕਿ ਭਾਵੇਂ ਸਾਡੇ ਸਰੀਰ ਦੇ ਸਾਰੇ ਅੰਗ ਹੀ ਸਾਡੇ ਲਈ ਬਹੁਤ ਮਹੱਤਵਪੂਰਨ ਹਨ, ਜੋ ਆਪੋ ਆਪਣੀ ਜਗ੍ਹਾ ਇੱਕ ਦੂਜੇ ਦੇ ਪੂਰਕ ਹਨ। ਇਹ ਸਾਰੇ ਇੱਕ ਦੂਜੇ ਨਾਲ ਮਿਲ ਕੇ ਸਾਡੀ ਰੋਜ਼ਾਨਾ ਜ਼ਿੰਦਗੀ ਦੇ ਕੰਮ ਕਰਦੇ ਹਨ। ਪਰ ਇਹਨਾ ਸਾਰੇ ਅੰਗਾਂ ਤੇ ਕੰਟਰੋਲ ਸਾਡੇ ਦਿਮਾਗ ਦਾ ਹੁੰਦਾ ਹੈ। ਇਸ ਕਰਕੇ ਕੁਦਰਤ ਨੇ ਸਾਡੇ ਦਿਮਾਗ ਦੇ ਢਾਂਚੇ ਨੂੰ ਤਕੜੀ ਸੁਰੱਖਿਆ ਪ੍ਰਦਾਨ ਕੀਤੀ ਹੋਈ ਹੈ। ਜੋ ਸਾਡੇ ਸਾਰੇ ਸਰੀਰ ਦੀ ਕਾਰਜ ਪ੍ਰਣਾਲੀ ਨੂੰ ਚਲਾਉਂਦਾ ਹੈ।

ਸਰੀਰ ਦਾ ਕੋਈ ਵੀ ਅੰਗ ਜਿੰਨ੍ਹਾਂ ਜ਼ਿਆਦਾ ਮਹੱਤਵਪੂਰਨ ਅਤੇ ਗੁੰਝਲਦਾਰ ਹੁੰਦਾ ਹੈ। ਓਨਾ ਹੀ ਉਸ ਦਾ ਇਲਾਜ ਕਰਨਾ ਔਖਾ ਹੁੰਦਾ ਹੈ। ਜਿਸ ਦੇ ਇਲਾਜ ਲਈ ਕਾਫੀ ਤਕਨੀਕ ਦੀ ਜ਼ਰੂਰਤ ਹੁੰਦੀ ਹੈ। ਕਹਿਣ ਦਾ ਭਾਵ ਹੈ ਕਿ ਅਜਿਹੀਆਂ ਗੁੰਝਲਦਾਰ ਬਿਮਾਰੀਆਂ ਦਾ ਇਲਾਜ ਕਰਨਾ ਇਹਨਾਂ ਨੀਮ ਹਕੀਮਾਂ ਤੇ ਅਖੌਤੀ ਬਾਬਿਆਂ ਦੇ ਵੱਸ ਦੀ ਗੱਲ ਨਹੀਂ ਹੁੰਦੀ। ਇਸ ਲਈ ਮਰੀਜ ਆਪਣਾ ਪੈਸਾ ਤੇ ਸਮਾਂ ਇਹਨਾਂ ਬਾਬਿਆਂ ਤੋਂ ਇਲਾਜ ਕਰਵਾਉਣ ਦੇ ਚੱਕਰਾਂ ਵਿੱਚ ਖਰਾਬ ਨਾ ਕਰਨ ਅਤੇ ਆਪਣਾ ਡਾਕਟਰੀ ਇਲਾਜ ਸਹੀ ਤਰੀਕੇ ਨਾਲ ਕਰਵਾਉਣ।

98143-83171

# ਨਾਸਤਿਕ ਬਾਣੀ

***ਰਾਜਪਾਲ ਸਿੰਘ***



## ਵਿਗਿਆਨਕ ਅਤੇ ਤਰਕਸ਼ੀਲ ਚਿੰਤਨ ਦਾ ਸੰਸਾਰ ਪੱਧਰੀ ਸੰਗ੍ਰਹਿ

"ਧਰਮ ਟਟਹਿਣਿਆਂ ਵਾਂਗ ਹਨ। ਉਨ੍ਹਾਂ ਨੂੰ ਚਮਕਣ ਲਈ ਹਨੇਰੇ ਦੀ ਲੋੜ ਹੈ।" – *ਆਰਥਰ ਸ਼ੌਪਨਹਾਉਰ*

"ਜਦੋਂ ਬੰਦਾ ਧਰਮ ਤੋਂ ਆਜ਼ਾਦ ਹੋ ਜਾਂਦਾ ਹੈ ਤਾਂ ਉਸ ਦੇ ਇਕ ਸਾਵੀਂ ਪੱਧਰੀ ਤੇ ਭਰਪੂਰ ਜ਼ਿੰਦਗੀ ਮਾਨਣ ਦੇ ਮੌਕੇ ਵਧ ਜਾਂਦੇ ਹਨ।" – *ਸਿਗਮੰਡ ਫਰਾਇਡ*

"ਦੁਨੀਆਂ ਵਿੱਚ ਦੋ ਤਰ੍ਹਾਂ ਦੇ ਲੋਕ ਹਨ : ਧਰਮ ਬਿਨਾਂ ਸੂਝਵਾਨ ਲੋਕ, ਅਤੇ ਸੂਝ ਬਿਨਾਂ ਧਾਰਮਿਕ ਲੋਕ।" – *ਅਬੁਲ–ਅੱਲਾ–ਅਲ–ਮਾਇਰੀ*




ਕਿਤਾਬ ਖੋਲ੍ਹਣ ਤੋਂ ਪਹਿਲਾਂ ਹੀ ਕਿਤਾਬ ਦੇ ਟਾਈਟਲ ਉੱਤੇ ਛਪੇ ਇਹ ਸ਼ਬਦ ਤੁਹਾਡੇ ਦਿਮਾਗ ਦੇ ਦਰਵਾਜ਼ੇ ਖੋਲ੍ਹ ਦਿੰਦੇ ਹਨ। ਜਿਉਂ ਜਿਉਂ ਕਿਤਾਬ ਵਿਚੋਂ ਅੱਗੇ ਕੋਈ ਪੰਨਾ ਖੁੱਲਦਾ ਹੈ ਤਾਂ ਹਰ ਜਗ੍ਹਾ ਤੋਂ ਕੋਈ ਨਾ ਕੋਈ ਅਜਿਹਾ ਵਾਕ ਮਿਲਦਾ ਹੈ ਜਿਸ ਨੂੰ ਪੜ੍ਹ ਕੇ ਦਿਮਾਗ ਵਿੱਚ ਹਲਚਲ ਜਿਹੀ ਮੱਚ ਜਾਂਦੀ ਹੈ, ਸੋਚਾਂ ਵਿੱਚ ਦੀਵੇ ਜਗਣ ਲੱਗ ਪੈਂਦੇ ਹਨ, ਇੱਕ ਬੌਧਿਕ ਹੁਲਾਸ ਦਾ ਅਨੁਭਵ ਹੁੰਦਾ ਹੈ। ਇਹ ਕਿਤਾਬ ਆਸਤਿਕਤਾ ਅਤੇ ਧਾਰਮਿਕ ਸੋਚ ਦੇ ਫੁੱਲੇ ਹੋਏ ਗੁਬਾਰੇ ਵਿੱਚ ਸੂਈ ਵਾਂਗ ਚੁਭ ਜਾਂਦੀ ਹੈ ਅਤੇ ਉਸ ਦੀ ਸਾਰੀ ਫੂਕ ਕੱਢ ਦਿੰਦੀ ਹੈ।

ਇਹ ਪੁਸਤਕ ਪੜ੍ਹ ਕੇ ਤੁਹਾਨੂੰ ਅਹਿਸਾਸ ਹੁੰਦਾ ਹੈ ਕਿ ਸੰਸਾਰ ਦੇ ਰੋਸ਼ਨ ਦਿਮਾਗ ਲੋਕ ਤਾਂ ਰੱਬ ਅਤੇ ਧਰਮ ਆਦਿ ਬਾਰੇ ਬਹੁਤ ਠੀਕ ਤਰ੍ਹਾਂ ਹੀ ਸੋਚਦੇ ਹਨ ਪਰ ਉਨ੍ਹਾਂ ਦੇ ਵਿਚਾਰ ਅਧਿਆਤਮਵਾਦੀ ਸਾਹਿਤ ਦੇ ਬਹੁਤ ਵੱਡੇ ਅੰਬਾਰ ਹੇਠ ਦੱਬੇ ਰਹਿ ਜਾਂਦੇ ਹਨ। ਇਸ ਦੀ ਪੁਸ਼ਟੀ ਲਈ ਪੁਸਤਕ ਵਿਚੋਂ ਵੱਖ ਵੱਖ ਦੇਸ਼ਾਂ ਦੇ ਸੂਝਵਾਨ ਲੋਕਾਂ ਦੇ ਵਿਚਾਰ ਪੜ੍ਹੇ ਜਾ ਸਕਦੇ ਹਨ ਜਿਵੇਂ ਮਹਾਨ ਅੰਗਰੇਜ਼ ਦਾਰਸ਼ਨਿਕ ਬਰਟਰੰਡ ਰਸਲ ਕਹਿੰਦਾ ਹੈ– "ਧਰਮ ਸਾਡੀ ਸੂਝ ਦੇ ਬਚਪਨੇ ਦੀ ਰਹਿੰਦ ਖੂੰਹਦ ਹੈ, ਜਿਵੇਂ ਜਿਵੇਂ ਅਸੀਂ ਤਰਕ ਅਤੇ ਵਿਗਿਆਨ ਨੂੰ ਸੇਧ ਲਈ ਅਪਣਾਵਾਂਗੇ ਇਹ ਘਟਦਾ ਜਾਵੇਗਾ।" ਦੱਖਣੀ ਅਮਰੀਕਾ ਦੇ ਦੇਸ਼ ਟ੍ਰਿਨੀਦਾਦ ਅਤੇ ਟੋਬੈਗੋ ਦੇ ਪਹਿਲੇ ਪ੍ਰਧਾਨ ਮੰਤਰੀ ਐਰਿਕ ਵਿਲੀਅਮਜ਼ ਧਰਮ ਬਾਰੇ ਵਿਅੰਗ ਕਰਦਾ ਹੋਇਆ ਕਹਿੰਦਾ ਹੈ, "ਧਰਮ ਇਨਸਾਨਾਂ ਦੀ ਉਸੇ ਤਰ੍ਹਾਂ ਸੇਵਾ ਕਰਦਾ ਹੈ ਜਿੱਦਾਂ ਘੋੜੇ ਦੇ ਲੱਗੇ ਖੋਪੇ ਕਰਦੇ ਹਨ।" ਜਰਮਨ ਕਵੀ ਹਾਈਨਰਿਕ ਹਾਈਨ ਧਰਮ ਦੀ ਤੁਲਨਾ ਅੰਨ੍ਹੇ ਬੰਦੇ ਨਾਲ ਕਰਦਾ ਹੋਇਆ ਲਿਖਦਾ ਹੈ, "ਮੱਧ ਯੁੱਗ ਸਮੇਂ ਧਰਮ ਲੋਕਾਂ ਨੂੰ ਰਸਤਾ ਦਿਖਾ ਸਕਦਾ ਸੀ, ਜਿਵੇਂ ਘੁੱਪ ਹਨੇਰੀ ਰਾਤ ਵਿੱਚ ਇੱਕ ਅੰਨ੍ਹਾ ਬੰਦਾ ਚੰਗਾ ਪੱਥ–ਪ੍ਰਦਰਸ਼ਕ ਹੋ ਸਕਦਾ ਹੈ; ਉਹਨੂੰ ਰਾਹਾਂ ਅਤੇ ਥਾਵਾਂ ਦਾ ਸੁਜਾਖੇ ਨਾਲੋਂ ਜਿਆਦਾ ਪਤਾ ਹੁੰਦਾ ਹੈ। ਪਰ ਜਦੋਂ ਦਿਨ ਚੜ੍ਹ ਜਾਵੇ ਫੇਰ ਅੰਨ੍ਹਿਆਂ ਤੋਂ ਰਸਤਾ ਪੁੱਛਣਾ ਮੂਰਖਤਾ ਹੈ।" ਮਸ਼ਹੂਰ ਅਮਰੀਕਨ ਤਾਰਾ ਵਿਗਿਆਨੀ ਕਾਰਲ ਸੇਗਨ ਨਾਸਤਿਕਤਾ ਬਾਰੇ ਸਪਸ਼ਟ ਕਰਦਾ ਹੈ ਕਿ "ਨਾਸਤਿਕਤਾ ਸਿਰਫ ਏਨੇ ਗਿਆਨ ਨਾਲੋਂ ਵਾਧੂ ਹੈ ਕਿ ਰੱਬ ਨਹੀਂ ਹੈ ਅਤੇ ਧਰਮ ਤਾਂ ਗਲਤੀ ਹੈ ਜਾਂ ਧੋਖਾ। ਨਾਸਤਿਕਤਾ ਤਾਂ ਇੱਕ ਨਜ਼ਰੀਆ ਹੈ, ਤਕਾਜ਼ਾ ਹੈ, ਦੁਨੀਆਂ ਨੂੰ ਨਿਰਪੱਖ ਹੋ ਕੇ ਨਿਡਰਤਾ ਨਾਲ ਦੇਖਣ ਦਾ, ਸਾਰੀਆਂ ਚੀਜਾਂ ਨੂੰ ਕੁਦਰਤ ਦੇ ਹਿੱਸੇ ਵਜੋਂ ਸਮਝਣ ਦੀ ਕੋਸ਼ਿਸ਼।"

ਅਜਿਹੀ ਪੁਸਤਕ ਦੀ ਤਰਕਸ਼ੀਲ ਲਹਿਰ ਨੂੰ ਬਹੁਤ ਲੋੜ ਸੀ। ਤਰਕਸ਼ੀਲ ਵਿਚਾਰਾਂ ਦੇ ਸਮਰਥਕ ਬਹੁਤ ਸਾਰੇ ਵਿਅਕਤੀ ਵਹਿਮਾਂ–ਭਰਮਾਂ–ਪਾਖੰਡਾਂ ਨੂੰ ਤਾਂ ਸ਼ਿੱਦਤ ਨਾਲ ਰੱਦ ਕਰਦੇ ਹਨ ਪਰ ਤਰਕਸ਼ੀਲਤਾ ਦੇ ਮੰਤਕੀ ਸਿੱਟੇ ਯਾਨੀ ਨਾਸਤਿਕਤਾ ਤੇ ਪਹੁੰਚਣ ਤੋਂ ਉਰੇ ਹੀ ਖੜ੍ਹ ਜਾਂਦੇ ਹਨ। ਇਹ ਕਿਤਾਬ ਇਸ ਖੜੋਤ ਨੂੰ

ਤੋੜਦੀ ਹੈ।

ਇਹ ਉਹ ਪੁਸਤਕ ਹੈ ਜਿਸ ਦੇ ਹਰ ਸ਼ਬਦ, ਹਰ ਵਾਕ ਵਿੱਚ ਡੂੰਘੇ ਅਰਥ ਛਿਪੇ ਹੋਏ ਹਨ। ਕਈ ਵਾਰ ਕੁਟੇਸ਼ਨਾਂ ਸਿਰਫ ਸ਼ਬਦਾਂ ਦੀ ਖੇਡ ਹੀ ਹੁੰਦੀਆਂ ਹਨ, ਪਰ ਇਥੇ ਇਉਂ ਨਹੀਂ ਹੈ। ਹਰ ਕੁਟੇਸ਼ਨ ਦੇ ਪਿੱਛੇ ਇੱਕ ਪੂਰਾ ਸੂਰਾ ਇਤਿਹਾਸ ਹੈ। ਜਿਵੇਂ ਇੱਕ ਕੁਟੇਸ਼ਨ ਹੈ, "ਉਨ੍ਹਾਂ ਸਾਰਿਆਂ ਨੂੰ ਮਾਰ ਦੇਵੋ। ਪਰਮਾਤਮਾ ਆਪਣੇ ਬੰਦਿਆਂ ਨੂੰ ਆਪੇ ਪਛਾਣ ਲਵੇਗਾ।" ਇਸ ਇਕੱਲੀ ਕੁਟੇਸ਼ਨ ਨੂੰ ਪੜ੍ਹਨ ਨਾਲ ਕੋਈ ਖਾਸ ਅਰਥ ਨਹੀਂ ਨਿਕਲਦਾ ਪਰ ਜਦ ਇਨ੍ਹਾਂ ਸ਼ਬਦਾਂ ਦੇ ਇਤਿਹਾਸ ਨੂੰ ਫਰੋਲਿਆ ਜਾਵੇ ਤਾਂ ਪਤਾ ਚਲਦਾ ਹੈ ਕਿ ਇਹ ਸ਼ਬਦ ਈਸਾਈ ਜਹਾਦੀਆਂ ਦੇ ਬਹੁਤ ਕਰੂਰ ਰੂਪ ਨੂੰ ਦਰਸਾਉਂਦੇ ਹਨ। ਇਤਿਹਾਸਕ ਤੌਰ 'ਤੇ ਬਾਹਰਵੀਂ ਤੇਹਰਵੀਂ ਸਦੀ ਦੇ ਯੌਰਪ ਵਿੱਚ ਈਸਾਈਆਂ ਵਿਚੋਂ ਨਿਕਲ ਕੇ ਵੱਖ ਵੱਖ ਫਿਰਕੇ ਬਣ ਰਹੇ ਸਨ (ਜਿਵੇਂ ਹੁਣ ਸਿੱਖਾਂ ਵਿਚੋਂ ਸੱਚਾ ਸੌਦਾ, ਰਾਧਾਸਵਾਮੀ, ਨਿਰੰਕਾਰੀ ਆਦਿ ਫਿਰਕੇ ਬਣੇ ਹਨ) ਈਸਾਈਆਂ ਦੇ ਧਰਮ ਗੁਰੂ ਪੋਪ ਇਨੋਸੈਂਟ ਤੀਜੇ ਤੋਂ ਇਹ ਬਰਦਾਸ਼ਤ ਨਹੀਂ ਹੋ ਰਿਹਾ ਸੀ। ਸੋ ਉਸਨੇ ਆਪਣੀਆਂ ਧਾਰਮਿਕ ਫੌਜਾਂ ਨੂੰ ਹੁਕਮ ਦਿੱਤਾ ਕਿ ਇਸ ਤਰ੍ਹਾਂ ਦੇ ਸਾਰੇ ਲੋਕਾਂ ਖਿਲਾਫ ਜਹਾਦ ਛੇੜਿਆ ਜਾਵੇ। ਇਹਨਾਂ ਧਾਰਮਿਕ ਫੌਜਾਂ ਨੇ ਫਰਾਂਸ ਦੇ ਸ਼ਹਿਰ ਬੇਜ਼ੀਅਰ ਵਿੱਚ ਵੱਡਾ ਕਤਲੇਆਮ ਕੀਤਾ ਕਿਉਂਕਿ ਉਥੇ ਕੈਥੋਲਿਕ ਇਸਾਈਆਂ ਵਿਚੋਂ ਨਿਕਲੇ ਫਿਰਕੇ 'ਕਥਾਰ' ਦਾ ਬਹੁਤ ਬੋਲਬਾਲਾ ਸੀ। ਸ਼ਹਿਰ ਉੱਤੇ ਕਬਜ਼ਾ ਕਰਨ ਬਾਅਦ ਈਸਾਈ ਧਾਰਮਿਕ ਫੌਜਾਂ ਦੇ ਜਰਨੈਲ ਸਾਈਮਨ ਡੇ ਮੌਂਟਫੋਰਟ ਨੇ ਸ਼ਹਿਰ ਵਿੱਚ ਰਹਿੰਦੇ ਆਮ ਲੋਕਾਂ ਬਾਰੇ ਪੁੱਛਿਆ ਕਿ ਇਨ੍ਹਾਂ ਦਾ ਕੀ ਕੀਤਾ ਜਾਵੇ ਕਿਉਂਕਿ ਇਨ੍ਹਾਂ ਵਿਚੋਂ ਬਹੁਤ ਸਾਰੇ ਇਹ ਕਹਿ ਰਹੇ ਹਨ ਕਿ ਉਹ ਤਾਂ ਬੜੇ ਧਰਮੀ ਈਸਾਈ ਹਨ। ਤਦ ਪੋਪ ਦੇ ਨੁਮਾਂਇੰਦੇ ਅਰਨਾਲਡ ਅਮਾਲਰਿਕ ਨੇ ਕਿਹਾ, "ਉਨ੍ਹਾਂ ਸਾਰਿਆਂ ਨੂੰ ਮਾਰ ਦਿਓ, ਪ੍ਰਮਾਤਮਾ ਆਪਣਿਆਂ ਨੂੰ ਆਪੇ ਪਛਾਣ ਲਵੇਗਾ।" (ਭਾਵ ਜਿਹੜੇ ਸਹੀ ਈਸਾਈ ਹੋਣਗੇ ਉਨ੍ਹਾਂ ਨੂੰ ਸਵਰਗ ਵਿੱਚ ਘੱਲ ਦੇਵੇਗਾ) ਇਸੇ ਤਰ੍ਹਾਂ ਹੀ ਕੀਤਾ ਗਿਆ ਅਤੇ ਜੁਲਾਈ 1209 ਵਿੱਚ ਇਸ ਕਸਬੇ ਦਾ ਹਰ ਆਦਮੀ, ਔਰਤ ਅਤੇ ਬੱਚਾ, ਜਿਨ੍ਹਾਂ ਦੀ ਗਿਣਤੀ 20,000 ਦੇ ਲੱਗਭੱਗ ਸੀ, ਕਤਲ ਕਰ ਦਿੱਤਾ ਗਿਆ। (ਮੱਧਯੁੱਗ ਦੇ ਧਾਰਮਿਕ ਵਹਿਸ਼ੀਪੁਣੇ ਦੀਆਂ ਮਿਸਾਲਾਂ ਨੂੰ ਅੱਜ ਦਾ ਸਾਮਰਾਜ ਕਿਵੇਂ ਲਾਗੂ ਕਰਦਾ ਹੈ ਇਸ ਦਾ ਜ਼ਿਕਰ ਕਰਨਾ ਵੀ ਕੁਥਾਵੇਂ ਨਹੀਂ ਹੋਵੇਗਾ। ਵੀਅਤਨਾਮ ਯੁੱਧ ਵਿੱਚ ਅਮਰੀਕਨ ਜਰਨੈਲਾਂ ਵੱਲੋਂ ਵੀਅਤਨਾਮੀ ਲੋਕਾਂ ਦੇ ਕਤਲੇਆਮ ਨੂੰ ਉਤਸ਼ਾਹਿਤ ਕਰਨ ਲਈ ਫੌਜੀਆਂ ਵਿੱਚ ਉਕਤ ਕੁਟੇਸ਼ਨ ਬਹੁਤ ਪ੍ਰਚਾਰੀ ਗਈ ਅਤੇ ਹੁਣ ਇਰਾਕ ਅਤੇ ਅਫਗਾਨਿਸਤਾਨ ਯੁੱਧ ਵਿੱਚ ਵੀ ਅਮਰੀਕਨ ਸਾਮਰਾਜੀਆਂ ਵੱਲੋਂ ਆਪਣੀਆਂ ਫੌਜਾਂ ਵਿੱਚ ਇਸ ਕੁਟੇਸ਼ਨ ਨੂੰ ਇਸ ਤਰ੍ਹਾਂ ਬਦਲ ਕੇ ਪ੍ਰਚਾਰਿਆ ਗਿਆ 'ਸਾਰਿਆਂ ਨੂੰ ਮਾਰ ਦਿਉ, **ਅੱਲਾ** ਆਪਣੇ ਬੰਦੇ ਆਪੇ ਪਛਾਣ ਲਵੇਗਾ' ਇਸ ਤਰ੍ਹਾਂ ਸਾਮਰਾਜੀ ਮੰਤਵਾਂ ਲਈ ਹੁਣ ਵੀ ਧਾਰਮਿਕ ਜਨੂੰਨ ਭਰਿਆ ਜਾ ਰਿਹਾ ਹੈ)

ਇਸੇ ਤਰ੍ਹਾਂ ਕੁਝ ਹੋਰ ਧਾਰਮਿਕ ਲੋਕਾਂ ਦੇ ਵਿਚਾਰ ਵੀ ਦਿੱਤੇ ਗਏ ਹਨ ਤਾਂ ਜੋ ਵਿਗਿਆਨਕ ਸੋਚ ਵਾਲੇ ਲੋਕਾਂ ਦੇ ਮੁਕਾਬਲੇ ਉਨ੍ਹਾਂ ਦੀ ਮਨੁੱਖਤਾ ਵਿਰੋਧੀ ਸੋਚ ਦੀ ਇੱਕ ਝਲਕ ਦੇਖੀ ਜਾ ਸਕੇ। ਜਿਵੇਂ ਪੋਪ ਪਈਅਸ ਗਿਆਰਵਾਂ ਇਟਲੀ ਦੇ ਜ਼ਾਲਮ ਡਿਕਟੇਟਰ ਮੁਸੋਲਿਨੀ ਬਾਰੇ ਕਹਿੰਦਾ ਹੈ – 'ਮੁਸੋਲਿਨੀ ਬਹੁਤ ਹੀ ਵਧੀਆ ਬੰਦਾ ਹੈ। ਤੁਸੀਂ ਮੇਰੀ ਗੱਲ ਧਿਆਨ ਨਾਲ ਸੁਣਦੇ ਸਮਝਦੇ ਹੋ? ਉਹ ਬਹੁਤ ਹੀ ਵਧੀਆ ਬੰਦਾ ਹੈ।' ਇਵੇਂ ਮਦਰ ਟੈਰਿਸਾ ਕਹਿੰਦੀ ਹੈ, 'ਗਰੀਬਾਂ ਵੱਲੋਂ ਆਪਣੀ ਸਥਿਤੀ ਨੂੰ ਮੰਨ ਲੈਣਾ ਕਿੰਨੀ ਸੁੰਦਰ ਗੱਲ ਹੈ। ਗਰੀਬਾਂ ਦੇ ਨਰਕ ਭੋਗਣ ਨਾਲ ਸਾਰੀ ਦੁਨੀਆਂ ਨੂੰ ਸੁੱਖ ਮਿਲਦਾ ਹੈ।'

ਇਸ ਪੁਸਤਕ ਵਿੱਚ 500 ਦੇ ਲੱਗਭੱਗ ਵਿਦਵਾਨਾਂ, ਚਿੰਤਕਾਂ, ਵਿਗਿਆਨੀਆਂ, ਸਿਆਸਤਦਾਨਾਂ ਅਤੇ ਹੋਰ ਮਹਾਨ ਵਿਅਕਤੀਆਂ ਦੇ ਰੱਬ, ਧਰਮ ਅਤੇ ਹੋਰ ਸਬੰਧਿਤ ਮਸਲਿਆਂ ਬਾਰੇ ਵਿਚਾਰ ਇਕੱਤਰ ਕੀਤੇ ਗਏ ਹਨ। ਇਹ ਵਿਚਾਰ ਇਤਿਹਾਸਕ ਕਾਲਕ੍ਰਮ ਵਿੱਚ ਦਿੱਤੇ ਗਏ ਹਨ ਯਾਨੀ ਢਾਈ ਹਜਾਰ ਸਾਲ ਪਹਿਲਾਂ ਹੋਏ ਚਾਰਵਾਕ, ਮਹਾਤਮਾ ਬੁੱਧ ਅਤੇ ਯੂਨਾਨੀ ਦਾਰਸ਼ਨਿਕਾਂ ਤੋਂ ਸ਼ੁਰੂ ਕਰ ਕੇ ਹੁਣ ਤੱਕ ਦੇ ਚਿੰਤਕਾਂ ਦੇ ਵਿਚਾਰ ਦਿੱਤੇ ਗਏ ਹਨ।

ਪੁਸਤਕ ਦਾ ਕਰਤਾ ਸਾਧੂ ਬਿਨਿੰਗ 1967 ਤੋਂ ਕੈਨੇਡਾ ਵਿੱਚ ਰਹਿ ਰਿਹਾ ਅਗਾਂਹਵਧੂ ਪੰਜਾਬੀ ਬੁੱਧੀਜੀਵੀ ਲੇਖਕ/ਚਿੰਤਕ ਹੈ ਜਿਸ ਨੇ ਪਹਿਲਾਂ ਵੀ ਵਾਰਤਕ, ਖੋਜ, ਅਨੁਵਾਦ, ਕਵਿਤਾ ਅਤੇ ਨਾਟਕ ਦੇ ਖੇਤਰ ਵਿੱਚ ਸ਼ਾਨਦਾਰ ਯੋਗਦਾਨ ਪਾਇਆ ਹੈ। ਜਿੱਥੇ ਉਨ੍ਹਾਂ ਨੇ ਇਸ ਪੁਸਤਕ ਲਈ ਐਨੀ ਖੋਜ, ਚੋਣ, ਅਨੁਵਾਦ ਅਤੇ ਸੰਗ੍ਰਹਿ ਕਰਨ ਦਾ ਵਡਮੁੱਲਾ ਕਾਰਜ ਕੀਤਾ ਹੈ ਉਥੇ ਉਨ੍ਹਾਂ ਵੱਲੋਂ ਇਸ ਪੁਸਤਕ ਦੀ ਭੂਮਿਕਾ ਵਜੋਂ ਲਿਖਿਆ ਗਿਆ ਆਰਟੀਕਲ 'ਪੰਜਾਬੀ ਭਾਈਚਾਰਾ ਅਤੇ ਧਰਮ' ਵੀ ਬਹੁਤ ਮਹੱਤਵਪੂਰਨ ਨੁਕਤੇ ਉਠਾਉਂਦਾ ਹੈ। ਇਸ ਲੇਖ ਵਿੱਚ ਪੰਜਾਬੀਆਂ ਦੀ ਸੋਚ ਉੱਤੇ ਧਾਰਮਿਕ ਜਕੜਬੰਦੀ ਦਾ ਵਰਣਨ ਅਤੇ ਵਿਸ਼ਲੇਸ਼ਣ ਬਹੁਤ ਸੰਤੁਲਿਤ ਢੰਗ ਨਾਲ ਕੀਤਾ ਗਿਆ ਹੈ। ਲੇਖਕ ਦੀ ਇਹ ਗੱਲ ਦਰੁਸਤ ਹੈ ਕਿ ***'ਇਸ ਵੇਲੇ ਸਾਰੇ ਭਾਰਤ ਵਿੱਚ ਤੇ ਖਾਸ ਕਰ ਪੰਜਾਬ ਵਿੱਚ, ਧਰਮ ਤੇ ਸਿਆਸਤ ਵਿੱਚ ਵਿੱਥ ਭਾਲਣੀ ਮੁਸ਼ਕਿਲ ਹੈ। ਧਰਮ ਏਨੇ ਸ਼ਕਤੀਸ਼ਾਲੀ ਹਨ ਕਿ ਇਸ ਬਾਰੇ ਅਲੋਚਨਾਤਮਿਕ ਨਜ਼ਰੀਆ ਰੱਖਣਾ ਖਤਰਾ ਸਹੇੜਨ ਵਾਲੀ ਗੱਲ ਹੈ। ਨਤੀਜੇ ਵਜੋਂ, ਸਿਆਸਤ ਨੂੰ ਧਰਮ ਤੋਂ ਵੱਖ ਕਰਕੇ ਵੇਖਣ ਦੀ ਯੋਗਤਾ ਅਤੇ ਖਾਹਿਸ਼ ਪੰਜਾਬੀਆਂ ਵਿਚੋਂ ਗਾਇਬ ਹੋ ਗਈ ਲਗਦੀ ਹੈ। ਧਰਮ ਬਾਰੇ ਬਹੁਤੀ ਚਰਚਾ ਇਸ ਨੁਕਤੇ ਤੋਂ ਹੀ ਕੀਤੀ ਜਾਂਦੀ ਹੈ ਕਿ ਇਸ ਨੂੰ ਕਿਸ ਤਰ੍ਹਾਂ ਬਿਹਤਰ ਬਣਾਇਆ ਜਾਵੇ ਨਾ ਕਿ ਵਿਗਿਆਨਕ ਨਜ਼ਰੀਏ ਨਾਲ ਇਸ ਦੀ ਸਾਰਥਿਕਤਾ 'ਤੇ ਕਿੰਤੂ ਕੀਤਾ ਜਾਵੇ ਜਾਂ ਇਸ ਦੇ ਅਸਰ ਨੂੰ ਘਟਾਇਆ ਜਾਵੇ।'*** ਅਤੇ ***'ਜਿੱਥੇ ਪੰਜਾਬੀ ਭਾਈਚਾਰਾ ਜੀਵਨ ਦੇ ਬਹੁਤ ਸਾਰੇ ਪਹਿਲੂਆਂ ਵਿੱਚ ਦੁਨੀਆਂ ਦੇ ਬਾਕੀ ਭਾਈਚਾਰਿਆਂ ਦੇ ਬਰਾਬਰ ਖੜਦਾ ਹੈ ਉਥੇ ਬੌਧਿਕ ਪੱਖੋਂ ਇਸ ਦੀ ਗਰੀਬੀ ਸ਼ਰੇਆਮ ਨਜ਼ਰ ਆਉਂਦੀ ਹੈ, ਜਿਸ ਦਾ ਮੁੱਖ ਕਾਰਨ ਧਰਮ ਵੱਲ ਬੇਲੋੜਾ ਧਿਆਨ ਜਾਪਦਾ ਹੈ। ਧਰਮ ਨੂੰ ਖਤਮ ਨਹੀਂ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਇਸ ਕਿਸਮ ਦੀ ਕੋਸ਼ਿਸ਼ ਹੋਣੀ ਚਾਹੀਦੀ ਹੈ। ਮਸਲਾ ਸਮਾਜ ਵਿੱਚ ਸੰਤੁਲਨ ਪੈਦਾ ਕਰਨ ਦਾ ਹੈ ਜੋ ਇਸ ਵੇਲੇ ਨਜ਼ਰ ਨਹੀਂ ਆ ਰਿਹਾ।'***

ਲੇਖਕ ਦਾ ਮੰਨਣਾ ਹੈ ਕਿ ਕਾਫੀ ਗਿਣਤੀ ਪੰਜਾਬੀ ਲੇਖਕ ਅਤੇ ਬੁੱਧੀਜੀਵੀ ਨਾ ਤਾਂ ਰੱਬ ਵਿੱਚ ਵਿਸ਼ਵਾਸ ਰੱਖਦੇ ਹਨ ਅਤੇ ਨਾ ਹੀ ਧਰਮ ਨੂੰ ਸਮਾਜ ਲਈ ਲਾਹੇਵੰਦ ਸਮਝਦੇ ਹਨ। ਪਰ ਬਹੁਤ ਸਾਰੇ ਸਮਾਜਿਕ ਕਾਰਨਾਂ ਵੱਸ ਉਹ ਇਸ ਬਾਰੇ ਚੁੱਪ ਸਾਧੀ ਰੱਖਦੇ ਹਨ। ਲੇਖਕ ਅਨੁਸਾਰ ਸ਼ਾਇਦ ਪੰਜਾਬੀਆਂ ਨਾਲ ਜਪਾਨੀ ਕਹਾਵਤ ਵਰਗਾ ਕੁਝ ਵਾਪਰ ਗਿਆ ਹੈ ਕਿ 'ਜੇ ਤੁਸੀਂ ਉਨ੍ਹਾਂ ਨੂੰ ਜਿੱਤ ਨਹੀਂ ਸਕਦੇ ਤਾਂ ਉਨ੍ਹਾਂ ਨਾਲ ਰਲ ਜਾਓ।' ਲੇਖਕ ਧਰਮ ਦੇ ਰੋਲ ਬਾਰੇ ਬਹੁਤ ਸਪਸ਼ਟ ਹੈ। ਉਸ ਦਾ ਨਿਰਣਾ ਹੈ ਕਿ ਧਰਮ ਵਿਅਕਤੀ ਦੀ ਪੱਧਰ 'ਤੇ ਭਾਵੇਂ ਕਿਸੇ ਨੂੰ ਵਕਤੀ ਸੁਖ ਸ਼ਾਂਤੀ ਦਾ ਅਹਿਸਾਸ ਕਰਵਾਉਂਦਾ ਹੋਵੇ ਪਰ ਸਮਾਜਿਕ ਪੱਧਰ 'ਤੇ ਇਸਦਾ ਰੋਲ ਨਾਂਹ-ਪੱਖੀ ਰਹਿੰਦਾ ਹੈ।

ਭੂਮਿਕਾ ਦੇ ਅਖੀਰ ਵਿੱਚ ਲੇਖਕ ਪੰਜਾਬੀ ਬੁੱਧੀਜੀਵੀਆਂ ਨੂੰ ਇਹ ਕਹਿ ਕੇ ਹਲੂਣਦਾ ਹੈ - ਪੰਜਾਬੀ ਸਮਾਜ ਵਿਚਲੇ ਰੌਸ਼ਨ ਦਿਮਾਗ ਲੋਕਾਂ ਕੋਲੋਂ ਸਮਾਂ ਇਸ ਵੇਲੇ ਮੰਗ ਕਰ ਰਿਹਾ ਹੈ ਕਿ ਉਹ ਆਪਣੇ ਸਮਾਜ ਨੂੰ ਪਿਛਲੀਆਂ ਸਦੀਆਂ ਦੇ ਹਨੇਰਿਆਂ ਵਿਚੋਂ ਕੱਢ ਕੇ ਇੱਕੀਵੀਂ ਸਦੀ ਵਿੱਚ ਲਿਆਉਣ ਲਈ ਆਪਣਾ ਯੋਗਦਾਨ ਪਾਉਣ। ਇਸ ਦੇ ਲਈ ਉਨ੍ਹਾਂ ਕੁਝ ਵਿਸ਼ੇ ਵੀ ਦਿੱਤੇ ਹਨ ਜਿਨ੍ਹਾਂ ਬਾਰੇ ਵਿਚਾਰ ਚਰਚਾ ਚਲਾਉਣ ਦੀ ਲੋੜ ਹੈ।

ਪੁਸਤਕ ਦੇ ਅੰਤ ਵਿੱਚ ਦਿੱਤੀ ਪੁਸਤਕਾਂ ਅਤੇ ਇੰਟਰਨੈੱਟ ਵੈਬਸਾਈਟਾਂ ਦੀ ਸੂਚੀ ਵੀ ਬਹੁਤ ਮਹੱਤਵਪੂਰਨ ਹੈ ਜੋ ਇਨ੍ਹਾਂ ਵਿਸ਼ਿਆਂ ਬਾਰੇ ਹੋਰ ਜਾਣਨ ਸਮਝਣ ਦੀ ਇੱਛਾ ਰੱਖਣ ਵਾਲੇ ਵਿਅਕਤੀਆਂ ਲਈ ਬਹੁਤ ਕੰਮ ਦੀ ਚੀਜ਼ ਹੈ।

## ਸ਼ਹੀਦ ਊਧਮ ਸਿੰਘ ਦੇ ਸ਼ਹੀਦੀ ਦਿਵਸ ਨੂੰ ਸਮਰਪਿਤ ਪੁਸਤਕ ਤੇ ਪੋਸਟਰ ਪ੍ਰਦਰਸ਼ਨੀ

5 ਅਗਸਤ ਨੂੰ ਇਕਾਈ ਗੁਰੂ ਹਰਸਹਾਏ ਵੱਲੋਂ ਸ਼ਹੀਦ ਭਗਤ ਸਿੰਘ, ਭਾਅ ਜੀ ਗੁਰਸ਼ਰਨ ਸਿੰਘ ਦੀ ਤਸਵੀਰ ਵਾਲੇ ਪੋਸਟਰਾਂ ਦੀ ਪ੍ਰਦਰਸ਼ਨੀ ਅਤੇ ਤਰਕਸ਼ੀਲ ਅਗਾਂਹਵਧੂ ਸਾਹਿਤ ਦੀ ਸਟਾਲ ਲਗਾਈ ਗਈ। ਇਹ ਸਰਗਰਮੀ ਹੋਰ ਵੱਖ-ਵੱਖ ਜਥੇਬੰਦੀਆਂ ਨਾਲ ਸਾਂਝੀ ਕੀਤੀ ਗਈ। ਜਥੇਬੰਦਕ ਮੁੱਖੀ ਅਵਤਾਰ ਦੀਪ, ਰਣਜੀਤ ਮੋਠਾਂਵਾਲੀ, ਲਖਵਿੰਦਰ ਸਰੀਂਹਵਾਲਾ, ਪ੍ਰਵੀਨ ਮੇਘਾਰਾਏ, ਬਲਵਿੰਦਰ, ਮੰਗਲ ਸਿੰਘ ਅਤੇ ਪੱਪੂ ਸਿੰਘ ਨੇ ਇਹ ਜ਼ਿੰਮੇਵਾਰੀ ਨਿਭਾਈ।

# ...ਤੇ ਕੱਟੀ ਖੰਮਣੀ ਜੁੜ ਗਈ, ਅਧਿਆਪਕ ਤੇ ਵਿਦਿਆਰਥੀ ਹੈਰਾਨ

## ਸਰਬਸੰਮਤੀ ਨਾਲ ਹੋਈ ਤਰਕਸ਼ੀਲ ਸੁਸਾਇਟੀ ਆਫ ਕੈਨੇਡਾ ਦੀ ਚੋਣ

ਤਰਕਸ਼ੀਲ ਸੱਭਿਆਚਾਰਕ ਸੁਸਾਇਟੀ ਆਫ ਕੈਨੇਡਾ ਦੀ ਸਲਾਨਾ ਚੋਣ ਪ੍ਰੋਗਰੈਸਿਵ ਕਲਚਰਲ ਸੈਂਟਰ #126-7536-130 ਸਟਰੀਟ ਵਿਖੇ ਕਰਵਾਈ ਗਈ। ਮਿਥੇ ਸਮੇਂ ਅਨੁਸਾਰ ਚੋਣ ਕਾਰਵਾਈ ਸ਼ੁਰੂ ਕਰਦਿਆਂ ਅਤੇ ਸਭ ਨੂੰ ਜੀ ਆਇਆਂ ਕਹਿੰਦਿਆਂ ਪ੍ਰਧਾਨ ਅਵਤਾਰ ਬਾਈ ਨੇ ਸੁਸਾਇਟੀ ਦੇ ਉਦੇਸ਼ਾਂ ਤੇ ਮਹੱਤਤਾ ਬਾਰੇ ਦੱਸਿਆ, ਗੁਰਮੇਲ ਗਿੱਲ ਨੇ ਸੁਸਾਇਟੀ ਦਾ ਸੰਵਿਧਾਨ ਪੜ੍ਹਕੇ ਸੁਣਾਇਆ ਅਤੇ ਸੁਸਾਇਟੀ ਦੀ ਸਥਾਈ ਮੈਂਬਰਸ਼ਿਪ ਅਤੇ ਹਮਦਰਦ ਮੈਂਬਰਸ਼ਿਪ ਹਾਸਿਲ ਕਰਨ ਬਾਰੇ ਵਿਸਥਾਰ ਨਾਲ ਦੱਸਦਿਆਂ ਨਵੇਂ ਆਏ ਮੈਂਬਰਾਂ ਨੂੰ ਉਨ੍ਹਾਂ ਦੀ ਇੱਛਾ ਅਨੁਸਾਰ ਮੈਂਬਰਸ਼ਿਪ ਭਰਨ ਲਈ ਅਪੀਲ ਕੀਤੀ। ਉਪਰੰਤ ਪ੍ਰਮਿੰਦਰ ਕੌਰ ਸਵੈਚ ਸਕੱਤਰ ਨੇ ਪਿਛਲੇ ਸਾਲ ਦੀ ਰਿਪੋਰਟ ਪੇਸ਼ ਕੀਤੀ ਜਿਸਨੂੰ ਸਰਬ-ਸੰਮਤੀ ਨਾਲ ਪਾਸ ਕਰ ਦਿੱਤਾ ਗਿਆ। ਇਸ ਉਪਰੰਤ ਪਿਛਲੀ ਕਮੇਟੀ ਭੰਗ ਕਰਨ ਦਾ ਐਲਾਨ ਕੀਤਾ ਗਿਆ ਅਤੇ ਨਵੀਂ ਚੋਣ ਕਰਵਾਉਣ ਲਈ ਨਛੱਤਰ ਸਿੰਘ ਗਿੱਲ ਤੇ ਇਕਬਾਲ ਪੁਰੇਵਾਲ ਨੂੰ ਬੇਨਤੀ ਕੀਤੀ ਗਈ। ਸਰਬ ਸੰਮਤੀ ਨਾਲ ਕੀਤੀ ਗਈ ਚੋਣ ਵਿਚ ਇੱਕ ਵਾਰ ਫੇਰ ਅਵਤਾਰ ਬਾਈ ਨੂੰ ਪ੍ਰਧਾਨ, ਗੁਰਮੇਲ ਗਿੱਲ ਨੂੰ ਮੀਤ ਪ੍ਰਧਾਨ, ਪ੍ਰਮਿੰਦਰ ਕੌਰ ਸਵੈਚ ਨੂੰ ਸਕੱਤਰ, ਜਸਵਿੰਦਰ ਹੇਅਰ ਨੂੰ ਮੀਤ ਸਕੱਤਰ ਅਤੇ ਹਰਪਾਲ ਗਰੇਵਾਲ ਨੂੰ ਖਜ਼ਾਨਚੀ ਚੁਣਿਆ ਗਿਆ। ਅਵਤਾਰ ਬਾਈ ਨੇ ਚੋਣਾਂ ਤੋਂ ਬਾਅਦ ਐਗਜ਼ੈਕਟਿਵ ਕਮੇਟੀ ਮੈਂਬਰਾਂ ਦੀ ਚੋਣ ਲਈ ਵਲੰਟੀਅਰਾਂ ਨੂੰ ਖੁਦ ਅੱਗੇ ਆਉਣ ਦਾ ਸੱਦਾ ਦਿੱਤਾ ਜਿਸ ਵਿੱਚ ਕੁਲਵੀਰ ਮੰਗੂਵਾਲ, ਤੇਜਾ ਸਿੰਘ ਸਿੱਧੂ, ਪ੍ਰਮਜੀਤ ਕੌਰ ਗਿੱਲ, ਹਰਵਿੰਦਰ ਕੌਰ ਕਿੰਗਰਾ, ਇੰਦਰਜੀਤ ਸਿੰਘ ਧਾਲੀਵਾਲ ਅਤੇ ਹਰਦੀਪ ਸਿੰਘ ਗਿੱਲ ਚੁਣ ਲਏ ਗਏ। ਨਵੇਂ ਬਣੇ ਮੈਂਬਰਾਂ ਵਿੱਚ ਜਾਣੇ ਪਹਿਚਾਣੇ ਉੱਘੇ ਵਕੀਲ ਹਰੀ ਸਿੰਘ ਨਾਗਰਾ, ਦੀਦਾਰ ਸਿੰਘ ਮਾਵੀ, ਸੁਖਦੇਵ ਸਿੰਘ ਧਾਲੀਵਾਲ ਲੰਬੀ ਦੇ ਨਾਮ ਖਾਸ ਵਰਨਣ ਯੋਗ ਹਨ। ਇਸ ਇਕੱਠ ਵਿੱਚ ਇੱਕ ਮਤੇ ਰਾਹੀਂ ਕੈਨੇਡਾ ਦੀ ਮੌਜੂਦਾ ਸਰਕਾਰ ਤੋਂ ਮੰਗ ਕੀਤੀ ਗਈ ਕਿ ਅੰਧ ਵਿਸ਼ਵਾਸਾਂ ਨੂੰ ਫੈਲਾਉਣ ਵਾਲੇ ਅਤੇ ਲੋਕਾਂ ਨੂੰ ਲੁੱਟਣ ਵਾਲੇ ਅਜਿਹੇ ਅਖੌਤੀ ਜੋਤਿਸ਼ੀਆਂ, ਤਾਂਤਰਿਕਾਂ, ਨਗ ਧਾਰਨ ਕਰਾਉਣ ਵਾਲਿਆਂ, ਕਸਰਾਂ, ਭੂਤਾਂ ਪ੍ਰੇਤਾਂ, ਜਾਦੂ ਟੂਣੇ ਸਮੇਤ ਅਖੌਤੀ ਬਾਬਿਆਂ, ਸੰਤਾਂ, ਸਵਾਮੀਆਂ ਆਦਿ ਦੇ ਇਸ਼ਤਿਹਾਰਾਂ ਤੇ ਤੁਰੰਤ ਪਾਬੰਦੀ ਲਾਈ ਜਾਵੇ ਜਾਂ ਅਜਿਹੇ ਕਾਨੂੰਨ ਲਾਗੂ ਕੀਤੇ ਜਾਣ ਤਾਂ ਕਿ ਕਿਸੇ ਨਾਲ ਅਜਿਹਾ ਧੋਖਾ ਕਰਨ ਵਾਲਿਆਂ ਨੂੰ ਸਖਤ ਸਜ਼ਾਵਾਂ ਦਿੱਤੀਆਂ ਜਾ ਸਕਣ। ਇਹ ਵੀ ਮੰਗ ਕੀਤੀ ਗਈ ਕਿ ਭਾਰਤ ਸਮੇਤ ਕਿਸੇ ਵੀ ਹੋਰ ਮੁਲਕ 'ਚੋਂ ਆਉਣ ਵਾਲੇ ਅਜਿਹੇ ਪਖੰਡੀਆਂ ਨੂੰ ਵੀਜ਼ੇ ਦੇਣ ਤੇ ਰੋਕ ਲਾਈ ਜਾਵੇ। ਇੱਕ ਹੋਰ ਮਤੇ ਰਾਹੀਂ ਭਾਰਤ ਵਿਚਲੀ ਪੰਜਾਬ ਸਰਕਾਰ ਦੇ ਉਸ ਫੈਸਲੇ ਦੀ ਸਖਤ ਆਲੋਚਨਾ ਕੀਤੀ ਗਈ ਜਿਸ ਅਨੁਸਾਰ ਪੰਜਾਬ ਦੇ ਸਿੱਖਿਆ ਮੰਤਰੀ ਸਿਕੰਦਰ ਸਿੰਘ ਮਲੂਕਾ ਵੱਲੋਂ ਇਹ ਐਲਾਨਿਆ ਗਿਆ ਹੈ ਕਿ ਪੰਜ ਲੱਖ, ਸੱਤ ਲੱਖ ਅਤੇ ਦਸ ਲੱਖ ਰੁਪਏ ਦੇ ਕੇ ਕੋਈ ਵੀ ਆਪਣੇ ਪਿੰਡ ਜਾਂ ਸ਼ਹਿਰ ਦੇ ਸਕੂਲ ਜਾਂ ਕਾਲਜ ਦਾ ਨਾਮ ਆਪਣੇ ਕਿਸੇ ਪ੍ਰਵਾਰ ਦੇ ਮੈਂਬਰ ਦੇ ਨਾਮ ਤੇ ਰਖਵਾ ਸਕਦਾ ਹੈ। ਇਹ ਬਹੁਤ ਹੀ ਗੈਰ-ਵਿਗਿਆਨਕ ਅਤੇ ਅਢੁੱਕਵਾਂ ਐਲਾਨ ਸਿਰਫ ਪੈਸੇ ਵਾਲੇ ਅਮੀਰ ਲੋਕਾਂ ਲਈ ਰਾਖਵਾਂ ਕਰ ਦਿੱਤਾ ਗਿਆ ਹੈ। ਜਿੰਨ੍ਹਾਂ ਨੇ ਇਹ ਧਨ ਭਾਵੇਂ ਕਿਸੇ ਵੀ ਜਾਇਜ਼/ਨਜਾਇਜ਼ ਤਰੀਕਿਆਂ ਰਾਹੀਂ ਕਮਾਇਆ ਹੋਵੇ ਜਦੋਂ ਕਿ ਪਹਿਲਾਂ ਇਹ ਮਾਣ ਦੇਸ਼ ਲਈ ਕੁਰਬਾਨੀਆਂ ਦੇਣ ਵਾਲਿਆਂ, ਵਿਸ਼ੇਸ ਪ੍ਰਾਪਤੀਆਂ ਕਰਨ ਵਾਲੀਆਂ ਉੱਘੀਆਂ ਸਖਸ਼ੀਅਤਾਂ ਨੂੰ ਦਿੱਤਾ ਜਾਂਦਾ ਸੀ। ਇਸ ਐਲਾਨ ਨੇ ਸੂਝਵਾਨ ਲੋਕਾਂ ਦੇ ਹਿਰਦਿਆਂ ਨੂੰ ਬਹੁਤ ਠੇਸ ਪਹੁੰਚਾਈ ਹੈ। ਇਸ ਲਈ ਇਹ ਐਲਾਨ ਤੁਰੰਤ ਵਾਪਿਸ ਲਿਆ ਜਾਵੇ। ਇੱਕ ਹੋਰ ਮਤੇ ਰਾਹੀਂ ਜੀ-20 ਦੇਸ਼ਾਂ ਬਾਰੇ ਉਸ ਰਿਪੋਰਟ ਤੇ ਡੂੰਘੇ ਦੁੱਖ ਦਾ ਇਜ਼ਹਾਰ ਕੀਤਾ ਗਿਆ। ਜਿਸ ਵਿੱਚ ਔਰਤਾਂ ਵਿਰੁੱਧ ਜੁਰਮ ਵਿੱਚ ਭਾਰਤ ਇੰਨ੍ਹਾਂ 20 ਦੇਸ਼ਾਂ ਵਿੱਚ ਸ਼ਾਮਿਲ ਹੈ। ਸੁਸਾਇਟੀ ਨੇ ਦੁਨੀਆ ਭਰ ਦੇ ਤਰਕਸ਼ੀਲਾਂ ਤੇ ਜਮਹੂਰੀਅਤ ਪਸੰਦ ਲੋਕਾਂ ਨੂੰ ਔਰਤ ਦੀ ਇਸ ਭੈੜੀ ਦਸ਼ਾ ਨੂੰ ਬਦਲੇ ਜਾਣ ਲਈ ਆਵਾਜ਼ ਬੁਲੰਦ ਕਰਨ ਦੀ ਅਪੀਲ ਕੀਤੀ ਹੈ।

**ਜਸਵਿੰਦਰ ਹੇਅਰ ਮੀਤ ਸਕੱਤਰ**
**ਤਰਕਸ਼ੀਲ ਸੱਭਿਆਚਾਰਕ ਸੁਸਾਇਟੀ ਆਫ ਕੈਨੇਡਾ**

**ਇਕਾਈ ਮੁਹਾਲੀ : ਤਰਕਸ਼ੀਲ ਪ੍ਰੋਗਰਾਮ 'ਚ ਹੋਇਆ ਚਮਤਕਾਰਾਂ ਦਾ ਪਰਦਾਫਾਸ਼ :** ਜਦੋਂ ਤਰਕਸ਼ੀਲਾਂ ਨੇ ਇੱਕ ਸਾਬਤ ਮਾਊਲੀ (ਖੰਮਣੀ) ਕੱਟ ਕੇ ਉਸ ਨੂੰ ਵਿਦਿਆਰਥੀ ਦੇ ਹੱਥ ਵਿੱਚ ਜੋੜ ਦਿੱਤਾ ਤਾਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਝੰਜੇੜੀ ਦੇ ਵਿਦਿਆਰਥੀ ਤੇ ਸਟਾਫ਼ ਵੀ ਹੈਰਾਨ ਰਹਿ ਗਿਆ। ਹੋਇਆ ਇੰਝ ਕਿ ਇੱਕ ਬੱਚੇ ਨੂੰ ਸਟੇਜ਼ ਤੇ ਬੁਲਾਇਆ ਗਿਆ। ਦੱਸਿਆ ਜਾ ਰਿਹਾ ਸੀ ਕਿ ਜਾਦੂ ਦੇ ਟਰਿਕ ਵਿਖਾ ਕੇ ਬਾਬੇ, ਜੋਤਸ਼ੀ ਤੇ ਤਾਂਤਰਿਕਾਂ ਵਰਗੇ ਠੱਗ ਲੋਕਾਂ ਨੂੰ ਕਿਵੇਂ ਲੁੱਟਦੇ ਹਨ। ਤਰਕਸ਼ੀਲ ਆਗੂ ਸਤਨਾਮ ਦਾਉਂ ਨੇ ਹਾਜ਼ਰੀਨ ਨੂੰ ਇੱਕ ਖੰਮਣੀ ਦਿਖਾਈ। ਇਸ ਨੂੰ ਵਿਦਿਆਰਥੀ ਤੋਂ ਕੈਂਚੀ ਨਾਲ ਕਟਵਾ ਕੇ ਉਸ ਦੇ ਹੱਥ ਵਿੱਚ ਦੇ ਦਿੱਤੀ ਗਈ। ਥੋੜ੍ਹੀ ਦੇਰ ਬਾਅਦ ਜਦੋਂ ਵਿਦਿਆਰਥੀ ਨੇ ਹੱਥ ਵਿੱਚੋਂ ਖੰਮਣੀ ਨੂੰ ਦੁਬਾਰਾ ਦੇਖਿਆ ਤਾਂ ਖੰਮਣੀ ਜੁੜ ਚੁੱਕੀ ਸੀ। ਇਹ 'ਚਮਤਕਾਰ' ਕਿਸੇ ਦੈਵੀ ਸ਼ਕਤੀ ਕਾਰਨ ਨਹੀਂ ਸੀ ਹੋਇਆ ਬਲਕਿ ਇਹ ਤਾਂ ਜਾਦੂ ਦੇ ਇੱਕ ਟਰਿਕ ਰਾਹੀਂ ਵਿਦਿਆਰਥੀਆਂ ਨੂੰ ਠੱਗਾਂ ਦੀ ਲੁੱਟ ਤੋਂ ਬਚਾਉਣ ਲਈ ਕੀਤਾ ਗਿਆ ਸੀ। ਇਹ ਇੱਕ ਹਿੱਸਾ ਸੀ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਮੋਹਾਲੀ ਵੱਲੋਂ ਉਪਰੋਕਤ ਸਕੂਲ ਵਿੱਚ ਪੇਸ਼ ਕੀਤੇ ਗਏ ਤਰਕਸ਼ੀਲ ਪ੍ਰੋਗਰਾਮ ਦਾ ਜਿੱਥੇ ਸੁਸਾਇਟੀ ਦੇ ਕਾਰਕੁੰਨਾਂ ਨੇ ਹਜਾਰ ਵਿਦਿਆਰਥੀਆਂ ਤੇ ਸਟਾਫ਼ ਨੂੰ ਤਰ੍ਹਾਂ ਤਰ੍ਹਾਂ ਦੇ ਜਾਦੂ ਦੇ ਟਰਿਕ ਦਿਖਾ ਕੇ ਵਹਿਮਾਂ ਭਰਮਾਂ ਵਿੱਚੋਂ ਕੱਢਿਆ ਤੇ ਇਹ ਦਾਅਵਾ ਕੀਤਾ ਕਿ ਜਾਦੂ ਪਿੱਛੇ ਕੋਈ ਗ਼ੈਬੀ ਸ਼ਕਤੀ ਨਹੀਂ ਹੁੰਦੀ ਸਗੋਂ ਇਸ ਨੂੰ ਸਿਖਲਾਈ ਲੈ ਕੇ ਹਰ ਕੋਈ ਸਿੱਖ ਸਕਦਾ ਹੈ। ਵਿਦਿਆਰਥੀਆਂ ਦੀ ਕੀਤੀ ਸਕੂਲਿੰਗ ਵਿਚ ਸੁਸਾਇਟੀ ਦੇ ਚੰਡੀਗੜ੍ਹ ਜੋਨ ਦੇ ਮੀਡੀਆ ਮੁਖੀ ਜਰਨੈਲ ਕ੍ਰਾਂਤੀ ਨੇ ਵਿਦਿਆਰਥੀਆਂ ਨੂੰ ਸੰਬੋਧਨ ਕਰਦੇ ਕਿਹਾ ਕਿ ਵਿਦਿਆਰਥੀਆਂ ਦੀ ਸੋਚ ਉੱਦੋਂ ਤੱਕ ਵਿਗਿਆਨਕ ਨਹੀਂ ਹੋ ਸਕਦੀ ਜਦੋਂ ਤੱਕ ਉਹ ਪੜ੍ਹੀ ਗਈ ਵਿੱਦਿਆ ਜਾਂ ਸਾਇੰਸ ਨੂੰ ਆਪਣੇ ਜੀਵਨ ਵਿੱਚ ਲਾਗੂ ਨਹੀਂ ਕਰਦੇ। ਇਸ ਮੌਕੇ 'ਤਰਕਸ਼ੀਲ' ਮੈਗਜ਼ੀਨ ਦੇ ਸਹਿ-ਸੰਪਾਦਕ ਜਸਵੰਤ ਮੋਹਾਲੀ ਨੇ ਵਿਦਿਆਰਥੀਆਂ ਨਾਲ ਅੰਧ ਵਿਸ਼ਵਾਸ਼ਾਂ ਵਿੱਚ ਘਿਰੇ ਪਰਿਵਾਰਾਂ ਦੀਆਂ ਸੱਚੀਆਂ ਘਟਨਾਵਾਂ ਦੀਆਂ ਉਦਾਹਰਨਾਂ ਦੇ ਕੇ ਇਸ ਨੂੰ ਤਿਆਗਣ ਦਾ ਸੰਦੇਸ਼ ਦਿੱਤਾ। ਇਕਾਈ

# ਪੇਸ਼ ਕਦਮੀਆਂ ਮੌਤ ਤੋਂ ਬਾਅਦ ਮਨੁੱਖੀ ਸਰੀਰ ਦੀ ਵਰਤੋਂ ਵਿਸ਼ੇ ਤੇ ਸੈਮੀਨਾਰ

ਮੋਹਾਲੀ ਦੇ ਜਥੇਬੰਦਕ ਮੁਖੀ ਸਤਨਾਮ ਦਾਊਂ ਤੇ ਬੀਬੀ ਨੀਰਜ ਦੀ ਤਰਕਸ਼ੀਲ ਜੋੜੀ ਨੇ ਵਿਦਿਆਰਥੀਆਂ ਨੂੰ ਕਸਰਾਂ, ਭੂਤਾਂ ਪ੍ਰੇਤਾਂ, ਟੂਣੇ ਟਾਮਣਾ ਤੇ ਸਮਾਜ 'ਚ ਪ੍ਰਚਲਿਤ ਝੂਠੀਆਂ ਮਿੱਥਾਂ ਬਾਰੇ ਦੱਸਿਆ ਤੇ ਕਿਹਾ ਕਿ ਅੱਜ ਦੇ ਸਮੇਂ ਇਨ੍ਹਾਂ ਦੀ ਕੋਈ ਸਾਰਥਕਤਾ ਨਹੀਂ। ਇਸ ਮੌਕੇ ਸਕੂਲ ਪ੍ਰਿੰਸੀਪਲ, ਲੈਕਚਰਾਰ ਕੁਲਵਿੰਦਰ ਕੌਰ, ਡੀ.ਪੀ. ਸੁਰਮੁੱਖ ਸਿੰਘ ਸਮੇਤ ਸਮੂਹ ਸਟਾਫ ਦਾ ਭਰਪੂਰ ਸਹਿਯੋਗ ਰਿਹਾ। ਵਿਦਿਆਰਥੀਆਂ ਨੇ ਵਿਗਿਆਨਕ ਰਸਤੇ ਤੇ ਤੁਰਨ ਲਈ ਤਰਕਸ਼ੀਲ ਸਟਾਲ ਤੋਂ ਅਗਾਂਹਵਧੂ ਸਾਹਿਤ ਵੀ ਖਰੀਦਿਆਂ ਅਤੇ ਕਈ ਸਟਾਫ਼ ਮੈਂਬਰਾਂ ਨੇ ਤਕਰਸ਼ੀਲ ਮੈਗਜ਼ੀਨ ਦਾ ਚੰਦਾ ਵੀ ਭਰਿਆ।

**ਹਰਪ੍ਰੀਤ, ਮੀਡੀਆ ਮੁੱਖੀ**

**ਲੁਧਿਆਣਾ ਜੋਨ : ਮੌਤ ਤੋਂ ਬਾਅਦ ਮਨੁੱਖੀ ਸਰੀਰ ਦੀ ਵਰਤੋਂ ਵਿਸ਼ੇ ਤੇ ਸੈਮੀਨਾਰ** : ਇਸ ਜ਼ੋਨ ਨੇ ਡਾ. ਅਬਰਾਹਿਮ ਜੀ. ਥਾਮਸ ਡਾਇਰੈਕਟਰ ਅਤੇ ਡਾ. ਐਸ.ਐਨ. ਭੱਟੀ ਪ੍ਰਿੰਸੀਪਲ ਸੀ.ਐੱਮ.ਸੀ. ਲੁਧਿਆਣਾ ਦੇ ਸਹਿਯੋਗ ਨਾਲ ਇਸ ਸੰਸਥਾ ਵਿਖੇ ਇਹ ਸੈਮੀਨਾਰ ਕਰਵਾਇਆ। ਡਾ. ਅੰਜਲੀ ਜੈਨ ਮੁੱਖੀ ਅਨਾਟਮੀ ਵਿਭਾਗ ਨੇ ਉਪਰੋਕਤ ਵਿਸ਼ੇ ਤੇ ਆਪਣਾ ਪੇਪਰ ਪੜ੍ਹਿਆ। ਉਹਨਾਂ ਕਿਹਾ ਕਿ ਮ੍ਰਿਤਕ ਸ਼ਰੀਰ ਦੇ ਵੱਖ ਵੱਖ ਅੰਗ ਵੱਖ ਵੱਖ ਜ਼ਰੂਰਤਮੰਦਾਂ ਦੇ ਕੰਮ ਆ ਕੇ ਉਸ ਨੂੰ ਨਵਾਂ ਜੀਵਨ ਦੇ ਸਕਦੇ ਹਨ। ਅੱਖਾਂ ਦੇ ਮਾਹਿਰ ਡਾ. ਐਸ.ਐਨ. ਭੱਟੀ ਨੇ ਜਾਣਕਾਰੀ ਦਿੱਤੀ ਕਿ ਅੱਖਾਂ ਲਗਭਗ 4 ਘੰਟਿਆਂ ਦੇ ਅੰਦਰ ਕਿਸੇ ਲੋੜਵੰਦ ਨੂੰ ਲਗਾਕੇ ਉਸ ਨੂੰ ਦੁਨੀਆ ਵੇਖਣ ਯੋਗ ਬਣਾਇਆ ਜਾ ਸਕਦਾ ਹੈ। ਡਾ. ਥਾਮਸ ਨੇ ਸ੍ਰੋਤਿਆਂ ਦੇ ਸ਼ੰਕਿਆਂ ਦੇ ਤਸੱਲੀਬਖਸ਼ ਜਵਾਬ ਦੇ ਕੇ ਉਹਨਾਂ ਨੂੰ ਸੰਤੁਸ਼ਟ ਕੀਤਾ। ਇਸ ਮੌਕੇ 2009 ਤੋਂ ਬਾਅਦ ਹੁਣ ਤੱਕ ਸੀ.ਐਮ.ਸੀ. ਨੂੰ ਮ੍ਰਿਤਕ ਸ਼ਰੀਰ ਭੇਂਟ ਕਰਨ ਵਾਲੇ ਲਗਭਗ 15 ਪਰਿਵਾਰਾਂ ਦਾ ਸਨਮਾਨ ਵੀ ਕੀਤਾ ਗਿਆ। 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)' ਦਾ ਵਿਸ਼ੇਸ ਸਨਮਾਨ ਕੀਤਾ ਗਿਆ। ਜ਼ੋਨ ਮੁੱਖੀ ਦਲਬੀਰ ਕਟਾਣੀ ਨੂੰ ਵੀ ਇਸ ਖੇਤਰ ਵਿੱਚ ਪਾਏ ਯੋਗਦਾਨ ਲਈ ਸਨਮਾਨਿਤ ਕੀਤਾ ਗਿਆ। ਇਸ ਪ੍ਰੋਗਰਾਮ ਤੋਂ ਪ੍ਰੇਰਿਤ ਹੋ ਕੇ 42 ਲੋਕਾਂ ਨੇ ਮੌਤ ਤੋਂ ਬਾਅਦ ਆਪਣਾ ਸ਼ਰੀਰ ਸੀ.ਐਮ.ਸੀ. ਨੂੰ ਦੇਣ ਲਈ ਫਾਰਮ ਭਰੇ। ਰਜਿੰਦਰ ਜੰਡਿਆਲੀ ਨੇ ਸਟੇਜ ਸੰਚਾਲਨ ਕੀਤਾ ਅਤੇ ਸੂਬਾ ਮੁਖੀ (ਪ੍ਰਿੰਟਿੰਗ ਵਿਭਾਗ) ਜਸਵੰਤ ਜੀਰਖ ਨੇ ਸਭ ਦਾ ਧੰਨਵਾਦ ਕੀਤਾ। ਤਰਕਸ਼ੀਲ ਆਗੂ ਰਜਿੰਦਰ ਭਦੌੜਨੇ ਹਾਜ਼ਰੀਨ ਸੁਸਾਇਟੀ ਦੇ ਉਦੇਸ਼ ਸਾਂਝੇ ਕੀਤੇ।

**ਦਲਬੀਰ ਕਟਾਣੀ**

**ਪੰਜਾਬੀ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵਿਖੇ ਤਰਕਸ਼ੀਲ ਪ੍ਰੋਗਰਾਮ** : ਇਸ ਸੰਸਥਾ ਵਿਖੇ ਬੀ.ਐਸ.ਸੀ. (ਖੇਤੀਬਾੜੀ) ਦੇ ਵਿਦਿਆਰਥੀਆਂ ਨੂੰ ਵਿਗਿਆਨਕ ਚੇਤਨਤਾ ਪ੍ਰਦਾਨ ਕਰਨ ਲਈ ਕਲਾਸ ਇੰਚਾਰਜ ਡਾ. ਦਲਜੀਤ ਸਿੰਘ ਖੁਰਾਣਾ ਦੇ ਵਿਸ਼ੇਸ਼ ਸੱਦੇ ਤੇ ਤਰਕਸ਼ੀਲ ਆਗੂਆਂ ਜਸਵੰਤ ਜੀਰਖ ਅਤੇ ਸਮਸ਼ੇਰ ਨੂਰਪੁਰੀ ਨੇ ਤਰਕਸ਼ੀਲ ਵਿਗਿਆਨਕ ਵਿਚਾਰਧਾਰਾ ਦੀ ਪੇਸ਼ਕਾਰੀ ਕਰਦਾ ਪ੍ਰੋਗਰਾਮ ਦਿੱਤਾ। ਵਿਚਾਰਾਂ ਦੇ ਪ੍ਰਗਟਾਅ ਅਤੇ ਜਾਦੂ ਦੇ ਟਰਿੱਕਾਂ ਰਾਹੀਂ ਸਪੱਸ਼ਟ ਕੀਤਾ ਕਿ ਇਹਨਾਂ ਦੀ ਜੋਤਿਸ਼ੀ, ਤਾਂਤਰਿਕ ਆਦਿ ਵਰਤੋਂ ਕਰਕੇ ਕਿਵੇਂ ਲੋਕਾਂ ਦੀ ਲੁੱਟ ਕਰਦੇ ਹਨ। ਵਿਦਿਆਰਥੀਆਂ ਨੇ ਇਸ ਪ੍ਰੋਗਰਾਮ ਵਿੱਚ ਵਿਸ਼ੇਸ਼ ਦਿਲਚਸਪੀ ਵਿਖਾਈ ਅਤੇ ਕਈ ਤਰ੍ਹਾਂ ਦੇ ਸਵਾਲ ਕੀਤੇ। ਵਿਗਿਆਨਕ ਨਜ਼ਰੀਏ ਤੋਂ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਦੇ ਕੇ ਵਿਦਿਆਰਥੀਆਂ ਨੂੰ ਆਗੂਆਂ ਦੇ ਸੰਤੁਸ਼ਟ ਕੀਤਾ। ਅਖੀਰ ਵਿੱਚ ਡਾ. ਦਲਜੀਤ ਸਿੰਘ ਖੁਰਾਣਾ ਨੇ ਸੁਸਾਇਟੀ ਕਾਰਕੁੰਨਾਂ ਦਾ ਧੰਨਵਾਦ ਕੀਤਾ ਅਤੇ ਭਵਿੱਖ ਵਿੱਚ ਅਜਿਹੇ ਯਤਨ ਜਾਰੀ ਰੱਖਣ ਦਾ ਭਰੋਸਾ ਦਿਵਾਇਆ।

**ਜਸਵੰਤ ਜੀਰਖ**

ਇਕਾਈ ਸੰਗਰੂਰ : ਵਿਚਾਰ ਗੋਸ਼ਟੀ : 17 ਜੂਨ 2012, ਨੂੰ ਇਸ ਇਕਾਈ ਵੱਲੋਂ 'ਸਿਹਤ ਸੰਭਾਲ ਅਤੇ ਤਰਕਸ਼ੀਲ ਨਜ਼ਰੀਆ' ਵਿਸ਼ੇ ਤੇ ਵਿਚਾਰ ਗੋਸ਼ਟੀ ਕਰਵਾਈ ਗਈ ਜਿਸ ਦੇ ਮੁੱਖ ਬੁਲਾਰੇ ਡਾ. ਧਰਮਵੀਰ ਗਾਂਧੀ ਸਨ। ਇਸ ਦੀ ਪ੍ਰਧਾਨਗੀ ਸ੍ਰੀ ਪਰਮਵੇਦ ਇਕਾਈ ਪ੍ਰਧਾਨ, ਸਵਰਨਜੀਤ ਸਿੰਘ ਅਤੇ ਜੋਨ ਆਗੂ ਲਾਭ ਸਿੰਘ ਛਾਜਲਾ ਨੇ ਕੀਤੀ। ਸੁਰਜੀਤ ਭੱਠਲ ਵੱਲੋਂ ਤਰਕਸ਼ੀਲ ਗੀਤ ਪੇਸ਼ ਕੀਤੇ ਗਏ। ਡਾ. ਗਾਂਧੀ ਨੇ ਵਿਸ਼ਵ ਸਿਹਤ ਸੰਗਠਨ ਵੱਲੋਂ ਦਿੱਤੀ ਸਿਹਤ ਦੀ ਪਰਿਭਾਸ਼ਾ ਬਾਰੇ ਬੋਲਦਿਆਂ ਕਿਹਾ ਕਿ ਮਨੁੱਖੀ ਤੰਦਰੁਸਤ ਸਿਹਤ ਦਾ ਅਰਥ ਸਿਰਫ਼ ਸਰੀਰਕ ਬਿਮਾਰੀਆਂ ਤੋਂ ਮੁਕਤ ਹੋਣਾ ਨਹੀਂ ਸਗੋਂ ਮਾਨਸਿਕ ਤੇ ਸਮਾਜਿਕ ਤੌਰ ਤੇ ਤੰਦਰੁਸਤ ਹੋਣਾ ਵੀ ਹੈ। ਉਹਨਾਂ ਕਿਹਾ ਕਿ ਸਾਡੀ ਸਿਹਤ ਠੀਕ ਨਾ ਹੋਣ ਲਈ ਮੌਜੂਦਾ ਪ੍ਰਬੰਧ ਵਿਚਲੇ ਸਾਧਨਾਂ ਦੀ ਕਾਣੀ ਵੰਡ ਜੁੰਮੇਵਾਰ ਹੈ। ਸੁਖਦੇਵ ਧੂਰੀ ਨੇ ਵੀ ਆਪਣੇ ਵਿਚਾਰ ਪ੍ਰਗਟਾਏ। ਇਸ ਮੌਕੇ ਡਾ. ਮਜੀਦ, ਮੋਹਨ ਸਿੰਘ ਬਡਲਾ, ਗੁਰਸੇਵਕ ਛਾਜਲੀ, ਨੈਬ ਸਿੰਘ ਰਟੋਲ, ਰਣਜੀਤ ਲੌਂਗੋਵਾਲ, ਵਰਿੰਦਰ ਕੁਮਾਰ, ਸੁਖਦੇਵ ਸਿੰਘ, ਰੂਪ ਸਿੰਘ, ਰਾਹੁਲ ਬਹਾਦਰਪੁਰ, ਮਨਧੀਰ ਸਿੰਘ, ਡਾ. ਏ.ਐਸ.ਮਾਨ, ਮੇਜਰ ਸਿੰਘ, ਗੁਰਚਰਨ ਸਿੰਘ ਪੇਧਨੀ, ਲੈਕਚਰਾਰ ਗੁਲਜਾਰ ਸਿੰਘ ਆਦਿ ਹਾਜ਼ਰ ਸਨ। ਤਰਕਸ਼ੀਲ ਆਗੂ ਲੈਕਚਰਾਰ ਕ੍ਰਿਸ਼ਨ ਸਿੰਘ ਨੇ ਸਭ ਦਾ ਧੰਨਵਾਦ ਕੀਤਾ।

**ਪਰਮਵੇਦ**

**ਤਰਕਸ਼ੀਲ ਸਮਾਗਮ : ਸ.ਸ.ਸ. ਸਕੂਲ ਘਾਬਦਾ** : 21 ਜੁਲਾਈ 2012 ਨੂੰ ਮਾਸਟਰ ਪਰਮਵੇਦ, ਸੁਰਜੀਤ ਭੱਠਲ, ਚਮਕੌਰ ਸਿਘ, ਰੂਪ ਸਿੰਘ, ਬਿੰਦਰ ਧਨੌਲਾ ਤੇ ਅਧਾਰਿਤ ਟੀਮ ਨੇ ਸ.ਸ.ਸ. ਸਕੂਲ ਘਾਬਦਾ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ। ਪ੍ਰਿੰਸੀਪਲ ਸ੍ਰੀਮਤੀ ਨਿਰਮਲ ਗੁਪਤਾ ਨੇ ਸਮ੍ਹਾਂ ਰੌਸ਼ਨ ਕਰਕੇ ਇਸਦਾ ਆਗਾਜ਼ ਕੀਤਾ। ਮਾਸਟਰ ਜਗਦੇਵ ਕੁਮਾਰ ਨੇ ਤਰਕਸ਼ੀਲ ਟੀਮ ਨੂੰ 'ਜੀ ਆਇਆਂ ਨੂੰ' ਕਿਹਾ। ਬਿੰਦਰ ਧਨੌਲਾ ਨੇ ਬਹੁਤ ਹੀ ਰੌਚਕ ਜਾਦੂ ਦੇ ਟ੍ਰਿਕ ਪੇਸ਼ ਕੀਤੇ। ਤਰਕਸ਼ੀਲ ਆਗੂਆਂ ਨੇ ਵਹਿਮਾਂ ਭਰਮਾਂ ਅਤੇ ਅੰਧ-ਵਿਸ਼ਵਾਸ਼ਾਂ ਦੇ ਤਿਆਗ ਬਾਰੇ ਵਿਦਿਆਰਥੀਆਂ ਨੂੰ ਵਿਗਿਆਨਕ ਚੇਤਨਤਾ ਪ੍ਰਦਾਨ ਕੀਤੀ। ਸਵਾਲ ਜਵਾਬ ਸੈਸ਼ਨ ਵਿੱਚ ਲੈਕ. ਅਮਰਜੀਤ ਸਿੰਘ, ਦੇਵ ਰਾਜ, ਪੁਸ਼ਪਿੰਦਰ ਸਿੰਘ, ਮਾਸਟਰ ਰਵੀ ਕੁਮਾਰ, ਚਮਕੌਰ ਸਿੰਘ, ਬਿਕਰਮਜੀਤ ਸਿੰਘ, ਸਿਕੰਦਰ ਸਿੰਘ, ਜਗਜੀਤ ਸਿੰਘ, ਸਤਿੰਦਰ ਪਲ ਸਿੰਘ, ਸ੍ਰੀਮਤੀ ਕਮਲੇਸ਼ ਕੌਰ, ਸੁਖਵਿੰਦਰ ਕੌਰ, ਕਿਰਨਪਾਲ ਕੌਰ, ਅਨੁਪਮ ਸਿੰਗਲਾ ਨੇ ਭਾਗ ਲਿਆ।

**ਸਰਕਾਰੀ ਰਾਜ ਸ.ਸ.ਸ. ਸਕੂਲ ਸੰਗਰੂਰ** : 4 ਅਗਸਤ 2012 ਨੂੰ ਮਾਸਟਰ ਪਰਮਵੇਦ, ਸੁਰਜੀਤ ਭੱਠਲ, ਰੂਪ ਸਿੰਘ, ਚਮਕੌਰ ਸਿੰਘ ਤੇ ਰਾਮ ਕੁਮਾਰ ਪਟਿਆਲਾ ਤੇ ਅਧਾਰਿਤ ਟੀਮ ਨੇ ਇਸ ਸਕੂਲ ਵਿਖੇ ਪ੍ਰਭਾਵਸ਼ਾਲੀ ਤਰਕਸ਼ੀਲ ਸਮਾਗਮ ਪੇਸ਼ ਕੀਤਾ। ਲੈਕਚਰਾਰ

ਕੁਲਦੀਪ ਸਿੰਘ ਨੇ ਟੀਮ ਦਾ ਸਵਾਗਤ ਕੀਤਾ। ਮਾਸਟਰ ਪਰਮਵੇਦ ਨੇ ਤਰਕਸ਼ੀਲ ਵਿਚਾਰਧਾਰਾ ਵਿਦਿਆਰਥੀਆਂ ਨਾਲ ਸਾਂਝੀ ਕੀਤੀ ਅਤੇ ਰਾਮ ਕੁਮਾਰ ਪਟਿਆਲਾ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ। ਲੈਕਚਰਾਰ ਗੁਰਤੇਜ ਸਿੰਘ, ਡਾ. ਗੁਰਮੀਤ ਸਿੰਘ ਅਤੇ ਤਰਕਸ਼ੀਲ ਆਗੂ ਚਮਕੌਰ ਸਿੰਘ ਨੇ ਵੀ ਵਿਚਾਰ ਪੇਸ਼ ਕੀਤੇ।ਸਵਾਲ ਜਵਾਬ ਸੈਸ਼ਨ ਵਿੱਚ ਲੈਕ. ਮੇਵਾ ਸਿੰਘ, ਭੁਪਿੰਦਰ ਸਿੰਘ, ਪ੍ਰਵੀਨ ਸਚਦੇਵਾ, ਜਸਪਾਲਸਿੰਘ, ਦਲਜੀਤ ਸਿੰਘ, ਰਾਜੀਵ ਕੁਮਾਰ, ਗੁਬਖਸ਼ੀਸ਼ ਸਿੰਘ, ਜਸਵੀਰ ਸਿੰਘ, ਗੁਰਵਿੰਦਰ ਰਤਨ, ਸਰਬਜੀਤ ਕੌਰ, ਪ੍ਰੀਤਇੰਦਰ ਕੌਰ, ਕਮਲਦੀਪ ਕੌਰ, ਸੁਨੀਤਾ ਰਾਣੀ, ਕੁਲਦੀਪ ਕੌਰ ਨੇ ਭਾਗ ਲਿਆ।ਧੰਨਵਾਦ ਸਕੂਲ ਇੰਚਾਰਜ ਮੇਵਾ ਸਿੰਘ, ਸਟੇਜ ਸੰਚਾਲਨ ਡਾ. ਗੁਰਮੀਤ ਸਿੰਘ ਨੇ ਕੀਤਾ।

**ਸੁਰਜੀਤ ਭੱਠਲ, ਮੀਡੀਆ ਮੁੱਖੀ**

**ਇਕਾਈ ਫਰੀਦਕੋਟ/ਭਦੌੜ/ਮਹਿਲ ਕਲਾਂ : ਤਰਕਸ਼ੀਲ ਪ੍ਰਦਰਸ਼ਨੀ ਅਤੇ ਬੁੱਕ ਸਟਾਲ** : ਇਕਾਈ ਫਰੀਦਕੋਟ ਅਤੇ ਭਦੌੜ ਵੱਲੋਂ ਸਾਂਝੇ ਤੌਰ ਤੇ ਸ਼ਹੀਦ ਕਿਰਨਜੀਤ ਕੌਰ ਦੀ ਬਰਸੀ ਮੌਕੇ ਨਿਰਮਲ ਪਟਵਾਰੀ ਅਤੇ ਅਮਰਜੀਤ ਨੰਗਲ ਦੀ ਅਗਵਾਈ ਹੇਠ ਮਹਿਲ ਕਲਾਂ ਇਕਾਈ ਦੇ ਸਹਿਯੋਗ ਨਾਲ ਵਿਗਿਆਨਕ ਚੇਤਨਾ ਦੇ ਪ੍ਰਚਾਰ ਪ੍ਰਸਾਰ ਵਾਲਾ ਇਹ ਉੱਦਮ ਕੀਤਾ ਗਿਆ। ਇਸ ਮੌਕੇ 5000 ਰੁਪਏ ਦੇ ਤਰਕਸ਼ੀਲ ਸਾਹਿਤ ਦੀ ਵਿਕਰੀ ਹੋਈ।

**ਇਕਾਈ ਤਰਨਤਾਰਨ : ਮਹਾਂਕਾਲੀ ਜੋਤਿਸ਼ ਕੇਂਦਰ ਬੰਦ** : ਭਰੂਣ ਹੱਤਿਆ ਨੂੰ ਰੋਕਣ ਲਈ ਪੀ.ਸੀ.ਐਂਡ. ਪੀ.ਐਨ.ਡੀ.ਟੀ. ਐਕਟ ਅਧੀਨ ਬਣੀ ਜਿਲ੍ਹਾ ਸਲਾਹਕਾਰ ਕਮੇਟੀ ਤਰਨਤਾਰਨ ਦੀ ਦਸੰਬਰ 2011 ਵਿੱਚ ਸਿਵਲ ਸਰਜਨ ਦੀ ਪ੍ਰਧਾਨਗੀ ਹੇਠ ਹੋ ਰਹੀ ਮੀਟਿੰਗ ਵਿੱਚ ਸਮਾਜ ਸੇਵੀ ਤੇ ਸਾਬਕਾ ਕੌਂਸਲਰ ਡਾ. ਸੁਖਦੇਵ ਸਿੰਘ ਲੋਹਕਾ ਨੇ ਦੱਸਿਆ ਕਿ ਤਰਨਤਾਰਨ ਸ਼ਹਿਰ ਦੇ ਇੱਕ ਚੈਨਲ ਯੂ.ਸੀ.ਸੀ. ਉੱਪਰ ਹਰ ਸਮੇਂ 'ਮਹਾਂਕਾਲੀ ਜੋਤਿਸ਼ ਕੇਂਦਰ' ਦੇ ਨਾਂ ਹੇਠ ਸ਼ਹਿਰ ਦੇ ਇੱਕ ਜੋਤਸ਼ੀ ਵੱਲੋਂ ਪੁੱਤਰ ਦੀ ਪ੍ਰਾਪਤੀ ਦਾ ਦਾਅਵਾ ਕੀਤਾ ਜਾ ਰਿਹਾ ਹੈ ਜੋ ਕਿ ਪੀ.ਐਨ.ਡੀ.ਟੀ. ਐਕਟ ਦੀ ਸ਼ਰੇਆਮ ਉਲੰਘਣਾ ਹੈ। ਸਿਵਲ ਸਰਜਨ ਨੇ ਇਸ ਦਾ ਸਬੂਤ ਦੇਣ ਲਈ ਕਿਹਾ।ਮੁਖਵਿੰਦਰ ਸਿੰਘ ਕਮੇਟੀ ਮੈਂਬਰ ਨੇ ਤਰਕਸ਼ੀਲ ਸੁਸਾਇਟੀ ਵੱਲੋਂ ਸਬੂਤ ਦੇਣ ਦੀ ਜਿੰਮੇਵਾਰੀ ਲਈ। ਸਥਾਨਕ ਤਰਕਸ਼ੀਲ ਸੁਸਾਇਟੀ ਦੀ ਇਕਾਈ ਦੇ ਮੈਂਬਰਾਂ ਨਰਿੰਦਰ ਸੇਖ ਚੱਕ, ਰਜਵੰਤ ਬਾਗੜੀਆਂ, ਗੁਰਸੇਵਕ ਸਿੰਘ, ਤਰਸੇਮ ਸਿੰਘ ਲਾਲੂ ਘੁੰਮਣ, ਮਾਸਟਰ ਤਸਵੀਰ ਸਿੰਘ, ਗੁਰਤੇਜ ਸਿੰਘ ਲੈਕਚਰਾਰ, ਸੰਜੀਵ ਬਾਗੜੀਆ ਨੇ ਚੈਨਲ ਉਪਰ ਚਲ ਰਹੀ ਪੱਟੀ ਦੀ ਵੀਡੀਓ ਬਣਾ ਕੇ ਲਿਖਤੀ ਰੂਪ ਵਿੱਚ ਐਕਟ ਅਨੁਸਾਰ ਕਾਰਵਾਈ ਕਰਨ ਲਈ ਬੇਨਤੀ ਕੀਤੀ। ਸਿਵਲ ਸਰਜਨ ਵੱਲੋਂ ਮਹਾਂਕਾਲੀ ਜੋਤਿਸ਼ ਕੇਂਦਰ ਚਲਾ ਰਹੇ ਜੋਤਿਸ਼ੀ ਪੰਡਿਤ ਕੇ. ਕੇ. ਸ਼ਰਮਾ ਅਤੇ ਚੈਨਲ ਨੂੰ ਕਾਰਨ ਦੱਸੋ ਨੋਟਿਸ ਜਾਰੀ ਕੀਤੇ ਗਏ। ਸਿਵਲ ਸਰਜਨ ਵੱਲੋਂ ਜੋਤਿਸ਼ੀ ਤੇ ਠੋਸ ਕਾਰਵਾਈ ਨਾ ਹੋਣ ਤੇ ਤਰਕਸ਼ੀਲ ਸੁਸਾਇਟੀ ਦਾ ਡੈਪੂਟੇਸ਼ਨ ਦੋ ਵਾਰ ਡਿਪਟੀ ਕਮਿਸ਼ਨਰ ਤੇ ਸਿਹਤ ਵਿਭਾਗ ਦੇ ਉੱਚ ਅਧਿਕਾਰੀਆਂ ਨੂੰ ਮਿਲਿਆ। ਸਿਵਲ ਸਰਜਨ ਵੱਲੋਂ ਦੁਆਰਾ ਨੋਟਿਸ ਜਾਰੀ ਹੋਣ ਤੇ ਪੰਡਤ ਦੁਕਾਨਬੰਦ ਕਰਕੇ ਆਪਣੇ ਜੱਦੀ ਸ਼ਹਿਰ ਗੰਗਾਨਗਰ ਚਲਾ ਗਿਆ ਅਤੇ ਬਿਨ੍ਹਾਂ ਦਸਤਖਤ ਦੇ ਲਿਖਤੀ ਮੁਆਫੀਨਾਮਾ ਆਉਣ ਤੇ ਉਸ ਦੇ ਰਿਸ਼ਤੇਦਾਰਾਂ ਨੂੰ ਦੱਸਿਆ ਗਿਆ ਕਿ ਪੰਡਤ ਖਿਲਾਫ ਵਿਭਾਗ ਵੱਲੋਂ ਕੇਸ ਦਰਜ ਕਰਵਾਇਆ ਜਾ ਰਿਹਾ ਹੈ ਤਾਂ ਉਨ੍ਹਾਂ ਨੇ ਪੰਡਤ ਨਾਲ ਸੰਪਰਕ ਕਰਕੇ ਲਿਖਤੀ ਮੁਆਫ਼ੀਨਾਮਾ ਰਜਿਸਟਰੀ ਕਰਵਾ ਕੇ ਭੇਜਿਆ ਕਿ ਉਹ ਭਵਿੱਖ ਵਿੱਚ ਅਜਿਹੀ ਗਲਤੀ ਨਹੀਂ ਕਰੇਗਾ।

**ਮੁਖਵਿੰਦਰ ਸਿੰਘ ਚੋਹਲਾ**

**ਅੰਮ੍ਰਿਤਸਰ ਇਕਾਈ** : 5 ਜੂਨ ਵਿਸ਼ਵ ਵਾਤਾਵਰਣ ਦਿਵਸ ਮੌਕੇ ਮੰਗ ਪੱਤਰ ਸੌਂਪਿਆ : ਅੰਮ੍ਰਿਤਸਰ ਇਕਾਈ ਵੱਲੋਂ 5 ਜੂਨ ਵਿਸ਼ਵ ਵਾਤਾਵਰਣ ਦਿਵਸ ਮੌਕੇ ਹਵਾ ਪਾਣੀ ਅਤੇ ਆਵਾਜ਼ ਪ੍ਰਦੂਸ਼ਣ ਨੂੰ ਖਤਮ ਕਰਵਾਉਣ ਦੇ ਸਬੰਧ ਵਿੱਚ ਪੁਲਿਸ ਕਮਿਸ਼ਨਰ ਅੰਮ੍ਰਿਤਸਰ ਨੂੰ ਮੰਗ ਪੱਤਰ ਦਿੱਤਾ ਗਿਆ। ਵਫਦ ਵਿੱਚ ਸ਼ਾਮਲ ਤਰਕਸ਼ੀਲ ਆਗੂਆਂ ਸੁਮੀਤ ਸਿੰਘ, ਅਮਰਜੀਤ ਬਾਈ, ਵਰਿੰਦਰ ਕੌਰ, ਮੇਜਰ ਸਿੰਘ, ਕੁਲਜੀਤ ਵੇਰਕਾ ਸਮਸ਼ੇਰ ਹੇਰ ਅਤੇ ਸੁਬੀਰ ਕੁਮਾਰ ਨੇ ਪੁਲਿਸ ਕਮਿਸ਼ਨਰ ਨੂੰ ਮਿਲ ਕੇ ਮੰਗ ਕੀਤੀ ਕਿ ਫੈਕਟਰੀਆਂ ਵਿੱਚੋਂ ਨਿਕਲਦੇ ਧੂੰਏ ਅਤੇ ਪਾਣੀ ਨੂੰ ਰੋਕਣ ਲਈ ਜ਼ਿੰਮੇਵਾਰ ਦੋਸ਼ੀ ਫੈਕਟਰੀ ਮਾਲਕਾਂ ਖਿਲਾਫ਼ ਸਖ਼ਤ ਕਾਰਵਾਈ ਕੀਤੀ ਜਾਵੇ ਅਤੇ ਪ੍ਰਸ਼ਾਸਨ ਵੱਲੋਂ ਲੋਕਾਂ ਨੂੰ ਸਾਫ ਹਵਾ ਪਾਣੀ ਅਤੇ ਸ਼ਾਂਤਮਈ ਵਾਤਾਵਰਣ ਯਕੀਨੀ ਬਣਾਉਣ ਲਈ ਉਚਿਤ ਕਦਮ ਚੁੱਕੇ ਜਾਣ ਅਤੇ ਵਾਤਾਵਰਣ ਦੇ ਗੰਧਲੇਪਣ ਨੂੰ ਖਤਮ ਕਰਵਾਉਣ ਲਈ ਵੱਧ ਤੋਂ ਵੱਧ ਰੁੱਖ ਲਗਾਏ ਜਾਣ। ਇਹ ਵੀ ਮੰਗ ਕੀਤੀ ਗਈ ਕਿ ਆਵਾਜ ਪ੍ਰਦੂਸ਼ਣ ਰੋਕੂ ਐਕਟ ਤਹਿਤ ਰਾਤੀ 10 ਵਜੇ ਤੋਂ ਸਵੇਰੇ 6 ਵਜੇ ਤੱਕ ਹਰ ਤਰ੍ਹਾਂ ਦੇ ਆਵਾਜ ਪ੍ਰਦੂਸ਼ਣ ਉੱਤੇ ਸਖਤੀ ਨਾਲ ਰੋਕ ਲਗਾ ਕੇ ਸੁਪਰੀਮ ਕੋਰਟ ਦੇ ਹੁਕਮਾਂ ਨੂੰ ਲਾਗੂ ਕਰਵਾਇਆ ਜਾਵੇ ਅਤੇ ਵਿਸ਼ੇਸ਼ ਕਰਕੇ ਵਿਦਿਅਕ ਅਦਾਰਿਆਂ, ਹਸਪਤਾਲਾਂ, ਬਿਰਧ ਆਸ਼ਰਮਾਂ ਅਤੇ ਰਿਹਾਇਸ਼ੀ ਇਲਾਕਿਆਂ ਦੇ ਨਜ਼ਦੀਕ ਲਾਊਡ ਸਪੀਕਰਾਂ, ਡੀ.ਜੇ., ਪ੍ਰੈਸਰ ਹਾਰਨ ਅਤੇ ਜਨਰੇਟਰ ਚਲਾਉਣ ਉੱਤੇ ਸਖ਼ਤ ਪਾਬੰਦੀ ਲਗਾਈ ਜਾਵੇ।

**ਸੁਮੀਤ ਸਿੰਘ**

**ਇਕਾਈ ਰਾਜਪੁਰਾ: ਸਰਬਸੰਮਤੀ ਨਾਲ ਕੀਤੀ ਚੋਣ**: ਇਕਾਈ ਦੀ ਇਕਤਰਤਾ ਸੁਸਾਇਟੀ ਦੇ ਸੂਬਾ ਮੁਖੀ ਹਰਚੰਦ ਭਿੰਡਰ ਦੀ ਅਗਵਾਈ ਹੇਠ ਹੋਈ। ਇਸ ਵਿੱਚ ਪਟਿਆਲਾ ਜ਼ੋਨ ਦੇ ਜਥੇਬੰਦਕ ਵਿਭਾਗ ਦੇ ਮੁਖੀ ਰਾਮ ਕੁਮਾਰ ਢਕੜੱਬਾ ਅਤੇ ਪਟਿਆਲਾ ਇਕਾਈ ਦੇ ਜਥੇਬੰਦਕ ਵਿਭਾਗ ਦੇ ਮੁਖੀ ਕੁਲਵੰਤ ਪਟਿਆਲਾ ਵਿਸ਼ੇਸ਼ ਤੌਰ ਤੇ ਸ਼ਾਮਿਲ ਹੋਏ। ਇਸ ਮੌਕੇ ਰਾਜਪੁਰਾ ਇਕਾਈ ਦੀ ਚੋਣ ਸਰਬ ਸੰਮਤੀ ਨਾਲ ਹੋਈ, ਜਿਸ ਵਿੱਚ ਇਕਾਈ ਦੇ ਸਰਪ੍ਰਸਤ ਸ਼ਾਮ ਲਾਲ ਸ਼ੁਕਲਾ, ਜਥੇਬੰਦਕ ਵਿਭਾਗ ਦੇ ਮੁਖੀ ਅਨੁਪਮ ਸਿੰਘ, ਵਿੱਤ ਵਿਭਾਗ ਦੇ ਮੁੱਖੀ ਜੈਪਾਲ ਸਿੰਘ, ਮੀਡੀਆ ਵਿਭਾਗ ਦੇ ਮੁਖੀ ਰਵਿੰਦਰ ਸਿੰਘ ਲਾਲੀ, ਸੱਭਿਆਚਾਰਕ ਵਿਭਾਗ ਦੇ ਮੁਖੀ ਹਰਦੀਪ ਸਿੰਘ ਨਰੜੂ ਅਤੇ ਮਾਨਸਿਕ ਰੋਗ ਵਿਭਾਗ ਦੇ ਮੁੱਖੀ ਸੰਜੀਵ ਕੁਮਾਰ ਚੁਣੇ ਗਏ। ਇਸ ਮੌਕੇ ਗੁਰਜੀਤ ਸਿੰਘ ਬਿੱਟੂ, ਕ੍ਰਿਸ਼ਨ ਲਾਲ, ਸੁਖਵਿੰਦਰ ਸਿੰਘ ਰੰਗੀਆ ਅਤੇ ਮਨਜੀਤ ਸਿੰਘ ਰਾਜਪੁਰਾ ਸਮੇਤ ਹੋਰ ਆਗੂ ਮੌਜੂਦ ਸਨ।

**ਇਕਾਈ ਫਾਜ਼ਿਲਕਾ** : ਸ਼ੂਗਰ ਮਿਲ ਫਾਜ਼ਿਲਕਾ ਵਿੱਚ ਕਿਸਾਨ ਮੇਲੇ ਦੌਰਾਨ ਟੂਣੇ ਤੋਂ ਚੱਕ ਕੇ ਲਿਆਂਦੇ ਨਾਰੀਅਲ ਤੇ ਕਪੜੇ ਆਦਿ

# ਮਹਾਂਕਾਲੀ ਜੋਤਿਸ਼ ਕੇਂਦਰ ਬੰਦ

ਵਿਸ਼ੇਸ਼ ਖਿੱਚ ਕੇ ਕੇਂਦਰ ਰਹੇ। ਭਗਤ ਸਿੰਘ ਨੇ ਟੂਣੇ ਦੇ ਪਿਛੋਕੜ ਬਾਰੇ ਕਿਸਾਨਾਂ ਨੂੰ ਜਾਣਕਾਰੀ ਦਿੱਤੀ। ਉਕਾਰ ਸਾਥ ਨੇ ਜਾਦੂ ਦੇ ਟ੍ਰਿਕ ਵਿਖਾਏ। ਪਿੰਡ ਟਾਹਲੀਵਾਲਾ ਵਿੱਚ ਇੱਕ ਤਰਕਸ਼ੀਲ ਪ੍ਰੋਗਰਾਮ ਰੱਖਿਆ ਗਿਆ। ਇਸ ਪ੍ਰੋਗਰਾਮ ਵਿੱਚ ਸੁਸਾਇਟੀ ਦੇ ਪ੍ਰਚਾਰ ਦੀ ਨਵੀਂ ਵਿਧੀ ਵਰਤੀ ਗਈ। ਇਹ ਵਿਧੀ ਪਿਛਲੇ ਦਿਨੀਂ ਖਬਰਾਂ 'ਚ ਚਰਚਾ ਦਾ ਵਿਸ਼ਾ ਰਹਿਣ ਵਾਲੇ ਕਿਸੇ ਸਾਧ ਤੇ ਅਧਾਰਤ ਸੀ।ਇਸ ਵਿੱਚ ਭਗਤ ਸਿੰਘ ਚਿਮਣੇ ਵਾਲਾ ਨੇ ਸਟੇਜ ਉੱਪਰ ਸੋਫੇ ਤੇ ਇੱਕ ਸਾਧ ਦਾ ਰੋਲ ਕੀਤਾ ਅਤੇ ਪਿੰਡ ਦੇ ਆਏ ਲੋਕਾਂ ਦੀਆਂ ਮੁਸ਼ਕਲਾਂ ਦਾ ਹੱਲ ਤਰਕ ਦੇ ਆਧਾਰ ਤੇ ਕੀਤਾ।ਉਕਾਂਰ ਨਾਥ, ਪੱਤਰਕਾਰ ਰਾਮ ਚੰਦ, ਗੁਰਚਰਨ ਸੰਧੂ, ਮੰਦਰ ਬਰਾੜ ਕਾਮਰੇਡ ਦੀਵਾਨ ਸਿੰਘ ਅਤੇ ਜੋਨ ਮੁਖੀ ਕੁਲਜੀਤ ਦਾ ਵਿਸ਼ੇਸ ਸਹਿਯੋਗ ਰਿਹਾ।

**ਮਾਝਾ ਜ਼ੋਨ** : ਮਾਝਾ ਜੋਨ ਵੱਲੋਂ ਵਿਰਸਾ ਵਿਹਾਰ ਵਿਖੇ ਭਾਜੀ ਗੁਰਸ਼ਰਨ ਸਿੰਘ ਹਾਲ ਵਿੱਚ 'ਪਾਖੰਡੀ ਬਾਬਿਆਂ ਵਿਰੁੱਧ ਵਿਗਿਆਨਕ ਚੇਤਨਾ ਦੀ ਲੋੜ' ਵਿਸ਼ੇ ਤੇ ਇੱਕ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਨੂੰ ਸੰਬੋਧਨ ਕਰਦੇ ਹੋਏ ਸੁਸਾਇਟੀ ਦੇ ਸਭਿਆਚਾਰਕ ਵਿਭਾਗ ਦੇ ਸੂਬਾਈ ਮੁੱਖੀ ਸਰਬਜੀਤ ਓਖਲਾ ਨੇ ਕਿਹਾ ਕਿ ਲੋਕਾਂ ਵਿੱਚ ਸਵੈ ਵਿਸ਼ਵਾਸ਼ ਅਤੇ ਵਿਗਿਆਨਕ ਚੇਤਨਾ ਦੀ ਘਾਟ ਕਰਕੇ ਉਹ ਆਪਣੀਆਂ ਸਮੱਸਿਆਵਾਂ ਤੇ ਦੁੱਖਾਂ ਲਈ ਜਿੰਮੇਵਾਰ ਕਾਰਨ ਦੀ ਤਲਾਸ਼ ਨਹੀਂ ਕਰਦੇ ਅਤੇ ਗੁੰਮਰਾਹ ਹੋ ਕੇ ਪਾਖੰਡੀ ਬਾਬਿਆਂ, ਸਾਧਾਂ, ਸੰਤਾਂ, ਜੋਤਸ਼ੀਆਂ ਦੇ ਝਾਂਸੇ ਵਿੱਚ ਆ ਜਾਂਦੇ ਹਨ।ਉੱਘੇ ਚਿੰਤਕ ਡਾ. ਸ਼ਾਮ ਸੁੰਦਰ ਦੀਪਤੀ ਨੇ ਕਿਹਾ ਕਿ ਹਾਕਮ ਜਮਾਤਾਂ ਵੱਲੋਂ ਲਾਗੂ ਕੀਤੀਆਂ ਜਾ ਰਹੀਆਂ ਲੋਕ ਵਿਰੋਧੀ ਆਰਥਿਕ ਨੀਤੀਆਂ ਕਾਰਨ ਲੋਕ ਆਰਥਿਕ ਤੇ ਮਾਨਸਿਕ ਪੱਧਰ ਉੱਤੇ ਪ੍ਰੇਸ਼ਾਨ ਹੋਏ ਪਏ ਹਨ। ਜ਼ੋਨ ਮੁੱਖੀ ਮੁਖਵਿੰਦਰ ਚੋਹਲਾ ਨੇ ਕਿਹਾ ਕਿ ਲੋਕਾਂ ਨੂੰ ਇਹ ਵਿਗਿਆਨਕ ਹਕੀਕਤ ਸਮਝਣੀ ਚਾਹੀਦੀ ਹੈ ਕਿ ਪਾਖੰਡੀ ਬਾਬਿਆਂ ਕੋਲ ਅਜਿਹੀ ਕੋਈ ਦੈਵੀ ਸ਼ਕਤੀ ਨਹੀਂ ਹੁੰਦੀ। ਜ਼ੋਨ ਮੀਡੀਆ ਮੁੱਖੀ ਸੁਮੀਤ ਸਿੰਘ ਨੇ ਸਮੁੱਚੇ ਰਾਜ ਪ੍ਰਬੰਧ ਦੇ ਨਾਲ ਨਾਲ ਮੀਡੀਏ ਨੂੰ ਜਿੰਮੇਵਾਰ ਠਹਿਰਾਇਆ।ਇਸ ਮੌਕੇ ਜੋਨ ਦੇ ਕਾਨੂੰਨੀ ਸਲਾਹਕਾਰ ਐਡਵੋਕੇਟ ਅਮਰਜੀਤ ਬਾਈ, ਇਕਾਈ ਆਗੂ ਵਰਿੰਦਰ ਕੌਰ, ਜ਼ੋਨ ਆਗੂ ਮੁਖਤਿਆਰ ਗੁਪਾਲਪੁਰਾ, ਜੋਗਿੰਦਰ ਗੁਪਾਲਪੁਰਾ, ਸੁੱਚਾ ਸਿੰਘ ਗੁਰਦਾਸਪੁਰ, ਰਣਜੀਤ ਗੱਗਮਾਹਲ, ਇੰਦਰ ਮਾਨ ਤੇ ਸਤਨਾਮ ਜੱਜ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ।ਸੈਮੀਨਾਰ ਵਿੱਚ ਜੋਨ ਆਗੂ ਸਤਨਾਮ ਜੰਡਿਆਲਾ, ਕੁਲਜੀਤ ਵੇਰਕਾ, ਤਰਲੋਚਨ ਗੁਰਦਾਸਪੁਰ, ਰਾਜਵੰਤ ਬਾਗੜੀਆ, ਗੁਰਸੇਵਕ ਨੌਸ਼ਹਿਰਾ, ਦਮਨਜੀਤ ਕੌਰ, ਕਾਮਰੇਡ ਅਜੀਤ ਸਿੰਘ, ਜਰਮਨਜੀਤ ਸਿੰਘ, ਮੇਜਰ ਸਿੰਘ, ਸੁਖਮੀਤ, ਬਲਵੰਤ ਸਿੰਘ, ਬਲਦੇਵ ਸਿੰਘ, ਲਖਵਿੰਦਰ ਗੁਪਾਲਪੁਰਾ, ਹੀਰਾ ਸਿੰਘ, ਨਾਗਰ ਮੱਲ, ਸੁਖਚੈਨ ਖਾਰਾ, ਬਲਦੇਵ ਪੇਂਟਰ ਆਦਿ ਮੈਂਬਰਾਂ ਨੇ ਸ਼ਮੂਲੀਅਤ ਕੀਤੀ।

ਸੁਮੀਤ ਸਿੰਘ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਜੋਨ ਸ਼ਹੀਦ ਭਗਤ ਸਿੰਘ ਨਗਰ ਦੇ ਜਥੇਬੰਦਕ ਮੁਖੀ ਸੱਤਪਾਲ ਸਲੋਹ ਦੇ ਮਾਤਾ ਜੀ ਬੀਬੀ ਕਰਤਾਰ ਕੌਰ, ਜਿਹਨਾਂ ਦਾ ਸੰਖੇਪ ਬਿਮਾਰੀ ਪਿੱਛੋਂ 8 ਜੁਲਾਈ ਨੂੰ ਦਿਹਾਂਤ ਹੋ ਗਿਆ ਸੀ, ਸਲੋਹ ਪਰਿਵਾਰ ਵਲੋਂ ਸੰਸਥਾ ਦੀ ਵਿਚਾਰਧਾਰਾ ਅਨੁਸਾਰ ਸਰੀਰਦਾਨ ਅੰਗਦਾਨ ਮੁਹਿੰਮ ਨੂੰ ਅੱਗੇ ਤੋਰਦਿਆਂ ਮਾਤਾ ਜੀ ਦੇ ਨੇਤਰ ਨੇਤਰਦਾਨ ਐਸੋਸੀਏਸ਼ਨ ਨਵਾਂ ਸ਼ਹਿਰ ਨੂੰ ਦੇਣ ਦਾ ਫੈਸਲਾ ਲਿਆ। ਇਸ ਮੌਕੇ ਸੱਤਪਾਲ ਸਲੋਹ, ਪਤਨੀ ਬਲਵਿੰਦਰ ਕੌਰ ਭਰਾ ਅਮਰਜੀਤ ਸਿੰਘ, ਲੜਕੀ ਸੁਮੀਤ, ਪੁੱਤਰ ਸੁਖਦੀਪ ਸਿੰਘ, ਭਤੀਜੀ ਜੱਸ ਪ੍ਰੀਤ ਕੌਰ ਆਦਿ ਪਰਿਵਾਰਕ ਮੈਂਬਰਾਂ ਵਲੋਂ ਪਿਤਾ ਸ਼੍ਰੀ ਨੰਤ ਰਾਮ ਦੀ ਅਗਵਾਈ ਵਿਚ ਮਾਤਾ ਕਰਤਾਰ ਕੌਰ ਜੀ ਦੀਆਂ ਅੱਖਾਂ ਉਪਰੋਕਤ ਸੰਸਥਾ ਨੂੰ ਭੇਂਟ ਕਰ ਦਿੱਤੀਆਂ ਗਈਆਂ। ਅਗਲੇ ਦਿਨ ਪਰਿਵਾਰ ਵਲੋਂ ਬੇਲੋੜੀਆਂ ਪਿਛਾਂਹ ਖਿਚੂ ਰਸਮਾਂ ਨੂੰ ਛੱਡਦੇ ਹੋਏ ਬੀਬੀ ਜੀ ਦਾ ਅੰਤਿਮ ਸਸਕਾਰ ਕਰ ਦਿੱਤਾ ਗਿਆ। ਇਸੇ ਪ੍ਰਕਾਰ ਬੀਤੀ 15 ਜੁਲਾਈ ਨੂੰ ਉਹਨਾਂ ਦੇ ਪਿੰਡ ਸਲੋਹ ਵਿਖੇ ਬੀਬੀ ਕਰਤਾਰ ਕੌਰ ਜੀ ਨਮਿਤ ਸ਼ੋਕ ਸਮਾਗਮ ਰੱਖਿਆ ਗਿਆ ਜੋ ਕਿ ਸਿਰਫ ਸ਼ਰਧਾਂਜਲੀ ਸਮਾਗਮ ਨਾ ਰਹਿ ਕੇ ਸਗੋਂ ਸੈਮੀਨਾਰ ਦਾ ਰੂਪ ਧਾਰਨ ਕਰ ਗਿਆ। ਸਮਾਗਮ ਦੀ ਸ਼ੁਰੂਆਤ ਮੌਕੇ ਸ਼੍ਰੀ ਸਲੋਹ ਦੇ ਚੁਚੇਰੇ ਭਰਾ ਗੁਰਬਖਸ਼ ਸਲੋਹ ਵਲੋਂ ਮਾਤਾ ਜੀ ਦੇ ਸੰਘਰਸ਼-ਮਈ ਜੀਵਨ ਅਤੇ ਉਹਨਾਂ ਪਰਿਵਾਰ ਨੂੰ ਦੇਣ ਬਾਰੇ ਵਿਸਥਾਰ ਵਿਚ ਚਾਨਣਾ ਪਾਇਆ ਗਿਆ। ਇਸ ਉਪਰੰਤ ਪ੍ਰਮੁੱਖ ਬੁਲਾਰਿਆਂ ਵਿਚ ਸ੍ਰ. ਬਲਵਿੰਦਰ ਬਰਨਾਲਾ, ਮੁਖੀ ਜਥੇਬੰਦਕ ਵਿਭਾਗ ਤਰਕਸ਼ੀਲ ਸੁਸਾਇਟੀ ਪੰਜਾਬ, ਹੇਮ ਰਾਜ ਸਟੈਨੋ, ਮਾ. ਰਜਿੰਦਰ ਭਦੌੜ, ਪ੍ਰੋ. ਸੁਖਵੰਤ ਸਿੰਘ, ਸ਼੍ਰੀ ਜਸਵੰਤ ਜੀਰਖ, ਐਸ. ਐਸ. ਆਜ਼ਾਦ (ਉੱਘੇ ਲੇਖਕ), ਇਕਬਾਲ ਗੱਜਣ (ਉੱਘੇ ਫਿਲਮ ਨਿਰਮਾਤਾ), ਸਤਵਿੰਦਰ ਸਿੰਘ ਸੈਂਭੀ, ਪ੍ਰਿੰਸੀਪਲ ਇਕਬਾਲ ਸਿੰਘ, ਵਿਜੇ ਬੰਬੇਲੀ, ਜਸਵਿੰਦਰ ਸਿੰਘ ਕਾਨੂੰਗੋ, ਮਾ. ਸੁਖਦੇਵ ਫਗਵਾੜਾ, ਸੁਰਿੰਦਰ ਮੁੱਗੋਵਾਲ ਅਤੇ ਸੁੱਖਵਿੰਦਰ ਬਾਗਪੁਰ ਆਦਿ ਆਗੂਆਂ ਨੇ ਸ਼ਰਧਾਂਜਲੀਆਂ ਭੇਂਟ ਕਰਦਿਆਂ ਪਰਿਵਾਰ ਨਾਲ ਹਮੱਦਰਦੀ ਪ੍ਰਗਟਾਈ ਅਤੇ ਸੁਸਾਇਟੀ ਦੇ ਸੂਬਾਈ ਆਗੂਆਂ ਅਤੇ ਬੁੱਧੀਜੀਵੀਆਂ ਨੇ ਜੀਵਨ ਤੋਂ ਮੌਤ ਤੱਕ ਇਨਸਾਨ ਦੇ ਨਾਲ ਨਿਭਦੀਆਂ ਬੇਲੋੜੀਆਂ ਰਸਮਾਂ-ਰਿਵਾਜਾਂ ਨੂੰ ਤਿਆਗਣ ਲਈ ਜਾਗਰੂਕ ਕਰਦਿਆਂ ਸਰੀਰਦਾਨ-ਅੰਗਦਾਨ ਨਾਲ ਜੁੜੇ ਅੰਧਵਿਸ਼ਵਾਸ਼ਾਂ, ਵਹਿਮਾਂ-ਭਰਮਾਂ ਚੋਂ ਨਿਕਲ ਵਿਗਿਆਨਕ ਸੱਚ ਅਪਨਾਉਣ ਦਾ ਸੱਦਾ ਦਿੱਤਾ। ਅਤੇ ਵਿਚਾਰ-ਵਟਾਂਦਰੇ ਕੀਤੇ। ਸਮੂਹ ਹਾਜਰ ਮਿੱਤਰ-ਸੱਜਣ, ਰਿਸ਼ਤੇਦਾਰਾਂ ਦੇ ਠਾਠਾਂ ਮਾਰਦੇ ਇੱਕਠ ਨੇ ਬੜੀ ਸੰਜੀਦਗੀ ਨਾਲ ਸਾਰੇ ਬੁਲਾਰਿਆਂ ਦੇ ਵਿਚਾਰਾਂ ਨੂੰ ਸੁਣਿਆ। ਨੇਤਰਦਾਨ ਸੰਸਥਾ ਨਵਾਂ ਸ਼ਹਿਰ ਵਲੋਂ ਪ੍ਰਿੰ. ਜੇ.ਐਸ. ਗਿੱਦਾ ਦੀ ਅਗਵਾਈ ਵਿੱਚ ਸ਼੍ਰੀ ਨੰਤ ਰਾਮ ਸਲੋਹ ਦੇ ਪਰਿਵਾਰ ਨੂੰ ਨੇਤਰਦਾਨ ਕਰਨ ਦੇ ਉਪਰਾਲੇ ਦੀ ਪ੍ਰਸ਼ੰਸਾ ਕਰਦਿਆਂ ਪੂਰੇ ਪਰਿਵਾਰ ਦਾ ਵਿਸ਼ੇਸ਼ ਮਾਨ-ਸਨਮਾਨ ਕੀਤਾ ਅਤੇ ਹੋਰਨਾਂ ਨੂੰ ਪ੍ਰੇਰਣਾ ਲੈਣ ਦਾ ਸੱਦਾ ਦਿੱਤਾ। ਸਨਮਾਨ ਮੌਕੇ ਸ਼੍ਰੀ ਬਿੱਕਰ ਸਿੰਘ, ਰਾਮ ਗੋਪਾਲ, ਊਸ਼ਾ ਰਾਣੀ, ਜਸਪ੍ਰੀਤ ਕੌਰ, ਮਨਿੰਦਰ ਸਿੰਘ, ਮੋਹਣ ਲਾਲ, ਪਿੰਕੀ, ਹਰਮਨ, ਸੁਖਵਿੰਦਰ ਕੌਰ, ਬਲਵੀਰ ਕੌਰ, ਰੇਸ਼ਮ ਲਾਲ, ਮਦਨ ਲਾਲ, ਅਮਰਜੀਤ ਸਿੰਘ ਹਾਜਰ ਸਨ। ਸਮਾਗਮ ਦੇ ਅੰਤ ਵਿੱਚ ਇਕਾਈ ਗੜ੍ਹਸ਼ੰਕਰ ਵਲੋਂ ਮਨਜੀਤ ਹਰਮਨ, ਮਾ.ਨਰੇਸ਼, ਅਮਰੀਕ ਗੜ੍ਹਸ਼ੰਕਰੀ, ਗੁਰਨਾਮ ਸਿੰਘ ਆਦਿ ਆਗੂਆਂ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਮੁੱਖ ਬੁਲਾਰਾ, ਦੋ ਮਾਸਕ ਮੈਗਜ਼ੀਨ 'ਤਰਕਸ਼ੀਲ' ਦੇ ਨਵੇਂ-ਪੁਰਾਣੇ ਅੰਕਾਂ ਦੀਆਂ ਪੰਜ ਸੌ ਦੇ ਕਰੀਬ ਕਾਪੀਆਂ ਵੰਡੀਆਂ। ਇਸ ਮੌਕੇ ਹੋਰਨਾਂ ਤੋਂ ਇਲਾਵਾ ਮਾ. ਜਗਦੀਸ਼, ਮੁਕੰਦ ਲਾਲ, ਮਦਨ ਲਾਲ ਬੇਗਮਪੁਰੀ, ਸੁੱਖਵਿੰਦਰ ਗੋਗਾ, ਕੁਲਵਿੰਦਰ ਖਟਕੜ, ਮਾ. ਰਾਮ ਪਾਲ, ਮਾ.ਰੇਸ਼ਮ ਲਾਲ, ਜਸਬੀਰ ਮੋਰੋਂ, ਅਮਰਜੀਤ ਬਿਹਾਲਾ, ਨਰਿੰਦਰ ਮਾਹਿਲਪੁਰੀ, ਨਰਿੰਦਰ ਮਾਈਦੱਤਾ, ਡਾ. ਅਸ਼ੋਕ ਕੁਮਾਰ, ਗਿਆਨ ਸਿੰਘ,

ਬਲਵੀਰ ਦੁਸਾਂਝ, ਸੁਰਿੰਦਰ ਲਾਖਾ, ਧਰਮਪਾਲ ਐਸ.ਡੀ.ਓ., ਹਰਮੇਸ਼ ਲਾਲ ਰੀਹਲਾ, ਡਾ. ਚਮਨ ਲਾਲ, ਧਰਮ ਚੰਦ, ਸ਼ਾਦੀ ਰਾਮ ਸਲੋਹ, ਜੀਤ ਸਿੰਘ ਫਰਵਾਹੀ, ਮਹਿੰਦਰਪਾਲ ਦੇਹਰਾਦੂਨ, ਗੁਰਪ੍ਰਸ਼ਾਦ ਵਾਲੀਆ, ਕਾ. ਬਲਜਿੰਦਰ ਸਿੰਘ, ਕਸ਼ਮੀਰ ਸਿੰਘ, ਮਲਕੀਤ ਸਿੰਘ, ਇੰਜ. ਹਰਪਾਲ ਸਿੰਘ, ਮੋਹਣ ਬੀਕਾ, ਇਸ਼ਵਰ ਚੰਦਰ, ਜਰਨੈਲ ਸਿੰਘ, ਅਜਮੇਰ ਸਿੱਧੂ ਅਤੇ ਅਮਰਨਾਥ ਅਲੀਪੁਰ ਆਦਿ ਹਾਜ਼ਰ ਸਨ। ਸਮਾਗਮ ਦੇ ਅੰਤ ਵਿੱਚ ਸ਼੍ਰੀ ਸਤਪਾਲ ਸਲੋਹ ਨੇ ਆਏ ਰਿਸ਼ਤੇਦਾਰਾਂ ਮਿੱਤਰਾਂ-ਸੱਜਣਾਂ ਤੇ ਤਰਕਸ਼ੀਲ ਸੁਸਾਇਟੀ ਦੀ ਸਮੁੱਚੀ ਲੀਡਰਸ਼ਿੱਪ ਤੇ ਪਿੰਡ ਵਾਸੀਆਂ ਦਾ ਇਸ ਦੁੱਖ ਦੀ ਘੜੀ ਵਿੱਚ ਹੌਸਲਾ ਦੇਣ ਲਈ ਤਹਿ ਦਿਲੋਂ ਧੰਨਵਾਦ ਕੀਤਾ। ਮੰਚ ਸੰਚਾਲਨ ਜੁਗਿੰਦਰ ਸਿੰਘ ਨੇ ਕੀਤਾ।

ਡਾ. ਜੁਗਿੰਦਰ ਕੁੱਲੇਵਾਲ

**ਇਕਾਈ ਧੂਰੀ : ਗੁਰਬਚਨ ਸਿੰਘ ਦੀ ਮ੍ਰਿਤਕ ਦੇਹ ਖੋਜ ਕਾਰਜਾਂ ਲਈ ਸੀ.ਐੱਮ.ਸੀ. ਨੂੰ ਦਾਨ :** ਧੂਰੀ ਦੇ ਵਸਨੀਕ ਗੁਰਬਚਨ ਸਿੰਘ ਦੀ ਮ੍ਰਿਤਕ ਦੇਹ ਉਨ੍ਹਾਂ ਵੱਲੋਂ ਤਰਕਸ਼ੀਲ ਸੁਸਾਇਟੀ ਦੀ ਪ੍ਰੇਰਨਾ ਸਦਕਾ ਆਪਣੇ ਜਿਊਂਦੇ ਜੀਅ ਕਰਵਾਈ ਵਸੀਅਤ ਅਨੁਸਾਰ ਮੈਡੀਕਲ ਖੋਜ ਕਾਰਜਾਂ ਲਈ ਲੁਧਿਆਣਾ ਦੇ ਸੀ.ਐਮ.ਸੀ. ਹਸਪਤਾਲ ਨੂੰ ਪ੍ਰਦਾਨ ਕੀਤੀ ਗਈ। ਗੁਰਬਚਨ ਸਿੰਘ ਨੇ ਲਗਭਗ 4 ਸਾਲ ਪਹਿਲਾਂ ਲਿਖਤੀ ਵਸੀਅਤ ਰਾਹੀਂ ਆਪਣੀ ਮ੍ਰਿਤਕ ਦੇਹ ਮੈਡੀਕਲ ਖੋਜ ਕਾਰਜਾਂ ਲਈ ਦੇਣ ਦੀ ਇਛਾ ਜਾਹਿਰ ਕੀਤੀ ਸੀ। ਉਨ੍ਹਾਂ ਦੀ ਇਸ ਇੱਛਾ ਅਨੁਸਾਰ ਹੀ ਉਨ੍ਹਾਂ ਦੇ ਪਰਿਵਾਰ ਦੇ ਮੈਂਬਰਾਂ ਪਤਨੀ ਸ੍ਰੀਮਤੀ ਬਲਦੇਵ ਕੌਰ, ਕਾਮਰੇਡ ਜਗਤਾਰ ਸਿੰਘ, ਗੁਰਪ੍ਰੀਤ ਸਿੰਘ ਆਦਿ ਨੇ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਕਰਕੇ ਉਨ੍ਹਾਂ ਦੀ ਮ੍ਰਿਤਕ ਦੇਹ ਪਤਵੰਤਿਆਂ ਦੀ ਹਾਜ਼ਰੀ ਵਿੱਚ ਫੁੱਲਾਂ ਨਾਲ ਸ਼ਿੰਗਾਰੀ ਗੱਡੀ ਵਿੱਚ ਸੀ.ਐੱਮ.ਸੀ. ਲੁਧਿਆਣਾ ਲਈ ਰਵਾਨਾ ਕੀਤੀ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸਾਬਕਾ ਸਰਪੰਚ ਬਲਜੀਤ ਸਿੰਘ ਕਾਲਾ, ਬਲਵਿੰਦਰ ਸਿੰਘ ਸਾਬਕਾ ਚੇਅਰਮੈਨ, ਡਾ. ਅਸ਼ੋਕ ਕੁਮਾਰ, ਮਨਜੀਤ ਸਿੰਘ ਬਬਲੀ, ਗੁਰਜੰਟ ਸਿੰਘ, ਕੁਲਵਿੰਦਰ ਸਿੰਘ ਬੰਟੀ, ਗੁਰਪ੍ਰੀਤ ਸਿੰਘ ਬੜੂੰਦੀ, ਚਮਕੌਰ ਸਿੰਘ ਆਦਿ ਹਾਜ਼ਰ ਸਨ। ਇਸ ਉਪਰੰਤ ਸੀ.ਐੱਮ.ਸੀ. ਲੁਧਿਆਣਾ ਵਿਖੇ ਪਰਿਵਾਰ ਦੇ ਮੈਂਬਰਾਂ ਨੇ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਦੀ ਹਾਜ਼ਰੀ ਵਿੱਚ ਗੁਰਬਚਨ ਸਿੰਘ ਦੀ ਮ੍ਰਿਤਕ ਦੇਹ ਅਨਾਟਮੀ ਵਿਭਾਗ ਦੇ ਪ੍ਰਬੰਧਕਾਂ ਨੂੰ ਸੌਂਪੀ, ਜਿਨ੍ਹਾਂ ਨੇ ਸਤਿਕਾਰ ਸਹਿਤ ਮ੍ਰਿਤਕ ਦੇਹ ਪ੍ਰਾਪਤ ਕਰਨ ਉਪਰੰਤ ਪਰਿਵਾਰ ਅਤੇ ਤਰਕਸ਼ੀਲ ਸੁਸਾਇਟੀ ਦਾ ਧੰਨਵਾਦ ਕੀਤਾ।

**ਸੁਖਦੇਵ ਧੂਰੀ ਜੋਨ ਆਗੂ (ਮੀਡੀਆ ਵਿਭਾਗ)**
**ਰਜਿੰਦਰ ਰਾਜੂ ਤਰਕਸ਼ੀਲ ਆਗੂ**

**ਮਾਛੀਵਾੜਾ ਇਕਾਈ : ਸ਼ਰੀਰ ਪ੍ਰਦਾਨੀ ਡਾ. ਹਰਿੰਦਰ ਪਿੰਕੀ ਸਤਿਕਾਰ ਸਮਾਗਮ :** ਡਾ. ਹਰਿੰਦਰ ਪਿੰਕੀ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਮਾਛੀਵਾੜਾ ਇਕਾਈ ਦੇ ਬਹੁਤ ਹੀ ਮਿਲਾਪੜੇ, ਸੂਝਵਾਨ ਅਤੇ ਜ਼ਿੰਦਾ ਦਿਲ ਮੈਂਬਰ ਸਨ ਜਿਹਨਾਂ ਦੀ ਬੇ-ਵਕਤੀ ਮੌਤ ਨੇ ਜਿੱਥੇ ਉਹਨਾਂ ਦੇ ਪਰਿਵਾਰ ਨੂੰ ਗੰਭੀਰ ਸਦਮਾ ਪਹੁੰਚਾਇਆ ਹੈ, ਉਥੇ ਤਰਕਸ਼ੀਲ ਕਾਫਲੇ ਨੂੰ ਕਦੀ ਨਾ ਪੂਰਾ ਹੋਣ ਵਾਲਾ ਘਾਟਾ ਪਾਇਆ ਹੈ। ਉਹਨਾਂ ਦੀ ਇੱਛਾ ਅਨੁਸਾਰ ਪ੍ਰੀਵਾਰ ਵੱਲੋਂ ਅਤੇ ਮਾਛੀਵਾੜਾ ਇਕਾਈ ਵੱਲੋਂ ਉਹਨਾਂ ਦਾ ਮ੍ਰਿਤਕ ਸਰੀਰ ਖੋਜ ਕਾਰਜਾਂ ਲਈ ਸੀ.ਐੱਮ.ਸੀ. ਹਸਪਤਾਲ ਲੁਧਿਆਣਾ ਨੂੰ ਦਿੱਤਾ ਗਿਆ। 7 ਅਗਸਤ ਨੂੰ ਉਹਨਾਂ ਦੇ ਸ਼ੋਕ ਸਮਾਗਮ ਸਮੇਂ ਹੋਏ ਵੱਡੇ ਇਕੱਠ ਤੋਂ ਸਪੱਸ਼ਟ ਹੋ ਰਿਹਾ ਸੀ ਕਿ ਲੋਕਾਂ ਦੇ ਦਿਲਾਂ ਵਿੱਚ ਇਸ ਸਖਸ਼ੀਅਤ ਦਾ ਕਿੰਨਾ ਸਤਿਕਾਰ ਸੀ। ਇਸ ਸ਼ੋਕ ਸਮਾਗਮ ਸਮੇਂ ਤਰਕਸ਼ੀਲ ਸੁਸਾਇਟੀ ਦੀ ਸੂਬਾ ਕਮੇਟੀ ਵੱਲੋਂ ਸ੍ਰੀ ਹੇਮ ਰਾਜ ਸਟੈਨੋ ਅਤੇ ਜਸਵੰਤ ਜੀਰਖ ਸਮੇਤ ਜੋਨ ਮੁੱਖੀ ਦਲਬੀਰ ਕਟਾਣੀ ਅਤੇ ਸਮੁੱਚੀ ਮਾਛੀਵਾੜਾ ਇਕਾਈ ਸ਼ਾਮਲ ਸੀ। ਡਾ. ਹਰਿੰਦਰ ਪਿੰਕੀ ਨੂੰ ਇਸ ਸਮੇਂ ਸਰਧਾਂਜਲੀ ਭੇਟ ਕਰਦਿਆਂ ਸ੍ਰੀ ਹੇਮ ਰਾਜ ਸਟੈਨੋ ਨੇ ਤਰਕਸ਼ੀਲ ਵਿਗਿਆਨਕ ਵਿਚਾਰਾਂ ਰਾਹੀਂ ਧਾਰਮਿਕ ਵਲਗਣਾ ਅਤੇ ਅੰਧ ਵਿਸ਼ਵਾਸ਼ਾਂ ਵਿੱਚ ਘਿਰੀ ਆਮ ਲੋਕਾਈ ਦੇ ਦਿਮਾਗਾਂ ਵਿੱਚ ਜੀਵਨ, ਮੌਤ, ਸਵਰਗ ਨਰਕ ਅਤੇ ਮੋਕਸ਼ ਪ੍ਰਾਪਤੀ ਬਾਰੇ ਪਏ ਅੰਧ ਵਿਸ਼ਵਾਸ਼ਾਂ ਨੂੰ ਰੱਦ ਕਰਦਿਆਂ ਤਰਕਸ਼ੀਲ ਵਿਚਾਰਾਂ ਦੀ ਸਚਾਈ ਬਾਰੇ ਦਿਲਚਸਪ ਜਾਣਕਾਰੀ ਦਿੱਤੀ। ਇਸ ਸਮੇਂ ਡਾ. ਪਿੰਕੀ ਦੀ ਧਰਮ ਪਤਨੀ ਅਤੇ ਬੇਟੀ ਵੱਲੋਂ ਨਿਭਾਏ ਰੋਲ ਦੀ ਸ਼ਲਾਘਾ ਕਰਦਿਆਂ ਉਹਨਾਂ ਨੂੰ ਸਨਮਾਨਿਤ ਵੀ ਕੀਤਾ ਗਿਆ।

**ਜਸਵੰਤ ਜੀਰਖ**

**ਸਾਥੀ ਹਰਿੰਦਰ ਲਾਲੀ ਦੀ ਮਾਤਾ ਜੀ ਦਾ ਸਤਿਕਾਰ ਸਮਾਗਮ:** ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੇ ਸੂਬਾ ਕਮੇਟੀ ਮੈਂਬਰ ਐਡਵੋਕੇਟ ਹਰਿੰਦਰ ਲਾਲੀ ਦੇ ਬੀਜੀ (ਮਾਤਾ ਜੀ) ਰਾਜ ਬਲਵਿੰਦਰ ਕੌਰ 2 ਜੁਲਾਈ ਨੂੰ 85 ਸਾਲ ਦੀ ਉਮਰ ਵਿੱਚ ਕੁਦਰਤ ਦੇ ਸਰਬਉੱਤਮ ਪ੍ਰਾਣੀ ਦੇ ਤੌਰ 'ਤੇ ਵਿਲੱਖਣ ਜੀਵਨ-ਯਾਤਰਾ ਪੂਰੀ ਕਰਕੇ ਕੁਦਰਤੀ ਨਿਯਮਾਂ ਅਨੁਸਾਰ ਵਾਤਾਵਰਣ ਵਿੱਚ ਮੌਜੂਦ ਭੌਤਿਕ ਤੱਤਾਂ ਵਿੱਚ ਵਿਲੀਨ ਹੋ ਗਏ ਸਨ, ਜਿਨ੍ਹਾਂ ਦੀ ਯਾਦ ਵਿੱਚੋਂ 8 ਜੁਲਾਈ ਨੂੰ ਉਨ੍ਹਾਂ ਦੇ ਜੱਦੀ ਪਿੰਡ ਨੰਗਲਾ (ਸੁਨਾਮ) ਵਿਖੇ ਸਤਿਕਾਰ ਸਮਾਗਮ ਕੀਤਾ ਗਿਆ, ਜਿਸ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੇ ਜੱਥੇਬੰਦਕ ਮੁਖੀ ਬਲਵਿੰਦਰ ਬਰਨਾਲਾ ਅਤੇ ਤਰਕਸ਼ੀਲ ਆਗੂ ਅਮਰੀਕ ਗਾਗਾ ਵੱਲੋਂ ਵਿਗਿਆਨਕ ਸੋਚ ਵਾਲੇ ਵਿਚਾਰ ਪੇਸ਼ ਕੀਤੇ ਗਏ ਅਤੇ ਕਾਫੀ ਜਨਤਕ ਜੱਥੇਬੰਦੀਆਂ ਦੇ ਸ਼ੋਕ ਮਤੇ ਪੜ੍ਹੇ ਗਏ। ਸ਼ੋਕ ਸਮਾਗਮ ਵਿੱਚ ਸ਼ਿਰਕਤ ਕਰ ਰਹੇ ਹਾਜ਼ਰੀਨ ਦਾ ਪ੍ਰੀਵਾਰ ਵੱਲੋਂ ਧੰਨਵਾਦ ਕਰਦਿਆਂ ਐਡਵੋਕੇਟ ਹਰਿੰਦਰ ਲਾਲੀ ਵੱਲੋਂ ਸਪਸ਼ਟ ਕੀਤਾ ਗਿਆ ਕਿ ਭਾਵੇਂ ਉਨ੍ਹਾਂ ਦੇ ਪ੍ਰੀਵਾਰ ਦੇ ਕੁੱਝ ਮੈਂਬਰ ਧਾਰਮਿਕ ਵਿਚਾਰ ਰੱਖਦੇ ਹਨ ਪ੍ਰੰਤੂ ਉਹ ਖੁਦ ਇੱਕ ਪਰਪੱਕ ਤਰਕਸ਼ੀਲ ਵਿਅਕਤੀ ਹਨ। ਇਸੇ ਮੌਕੇ 'ਤੇ ਸਮੁੱਚੇ ਪ੍ਰੀਵਾਰ ਵੱਲੋਂ ਜਿੱਥੇ ਮੁੱਖ ਦਫਤਰ ਬਰਨਾਲਾ ਵਿਖੇ ਉਸਾਰੇ ਜਾਣ ਵਾਲੇ ਤਰਕਸ਼ੀਲ ਹਾਲ ਲਈ 11000/- (ਗਿਆਰਾਂ ਹਜ਼ਾਰ) ਰੁਪਏ ਅਤੇ ਬੀਜੀ ਦੀ ਪਿਛਲੀ ਉਮਰ ਵਿੱਚ ਸੇਵਾ ਕਰਨ ਵਾਲੀ ਪਿੰਡ ਦੀ ਇੱਕ ਕਮਲਾ ਨਾਮ ਦੀ ਲੜਕੀ ਦੀ ਸ਼ਾਦੀ ਲਈ 50,000/- (ਪੰਜਾਹ ਹਜ਼ਾਰ) ਰੁਪਏ ਦੀ ਸਹਾਇਤਾ ਕੀਤੀ ਗਈ ਉੱਥੇ ਮਾਤਾ ਜੀ ਦੇ ਸੰਸਕਾਰ ਮੌਕੇ ਘੜਾ ਭੰਨਣ, ਸ਼ਮਸ਼ਾਨ-ਘਾਟ ਦੇ ਰਸਤੇ ਵਿੱਚ ਅਰਥੀ ਨੂੰ ਨੀਚੇ ਉਤਾਰਨ, ਚਿਖਾ ਵਿੱਚ ਡੱਕਾ ਸੁੱਟਣ, ਫੁੱਲਾਂ ਦੇ ਮੌਕੇ ਤੇ ਇਕੱਠ ਕਰਨ, ਮਕਾਣ ਲਿਜਾਣ/ਬੁਲਾਉਣ ਨੂੰ ਪੂਰਨ ਰੂਪ ਵਿੱਚ ਬੰਦ ਕੀਤਾ ਗਿਆ ਅਤੇ ਕਾਫੀ ਦਿਨ ਚੱਲਣ ਵਾਲੇ ਕਾਰ-ਵਿਹਾਰ ਨੂੰ ਮਹਿਜ 6-7 ਦਿਨਾਂ ਵਿੱਚ ਸਮੇਟ ਕੇ ਕੀਮਤੀ ਸਮੇਂ ਦੀ ਬੱਚਤ ਕਰਨ ਦਾ ਸੁਨੇਹਾ ਵੀ ਦਿੱਤਾ ਗਿਆ।

# ਚੁਣੌਤੀ

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਐਲਾਨ ਕਰਦੀ ਹੈ ਕਿ ਇਹ ਪੰਜ ਲੱਖ ਰੁਪੈ ਦਾ ਇਨਾਮ ਦੁਨੀਆਂ ਦੇ ਕਿਸੇ ਅਜਿਹੇ ਵਿਅਕਤੀ ਨੂੰ ਦੇਣ ਲਈ ਤਿਆਰ ਹੈ, ਜਿਹੜਾ ਧੋਖਾ-ਰਹਿਤ ਹਾਲਤਾਂ ਵਿੱਚ, ਕੋਈ ਚਮਤਕਾਰੀ ਜਾਂ ਅਲੌਕਿਕ ਸ਼ਕਤੀ ਦਾ ਵਿਖਾਵਾ ਕਰ ਸਕਦਾ ਹੋਵੇ। ਇਹ ਪੇਸ਼ਕਸ਼ ਸੁਸਾਇਟੀ ਨੂੰ ਪਹਿਲਾ ਇਨਾਮ ਜੇਤੂ ਮਿਲਣ ਤੱਕ ਖੁੱਲੀ ਹੋਵੇਗੀ। ਦੇਵ-ਪੁਰਸ਼, ਯੋਗੀ, ਗੁਰੂ ਸਵਾਮੀ ਅਤੇ ਹੋਰ ਦੂਸਰੇ ਹੇਠ ਲਿਖੇ ਵਿੱਚੋਂ ਇੱਕ ਦਾ ਵਿਖਾਵਾ ਕਰਕੇ ਜਿੱਤ ਸਕਦੇ ਹਨ :

1. ਜਿਹੜਾ ਸੀਲਬੰਦ ਕਰੰਸੀ ਨੋਟ ਦਾ ਲੜੀ ਨੰਬਰ ਪੜ੍ਹ ਸਕਦਾ ਹੋਵੇ।
2. ਜਿਹੜਾ ਕਿਸੇ ਕਰੰਸੀ ਨੋਟ ਦੀ ਠੀਕ ਨਕਲ ਕਰ ਸਕਦਾ ਹੋਵੇ।
3. ਜਿਹੜਾ ਬਲਦੀ ਹੋਈ ਅੱਗ 'ਤੇ ਅੱਧੇ ਮਿੰਟ ਲਈ ਬਿਨਾਂ ਜਲੇ ਨੰਗੇ ਪੈਰੀਂ ਖੜ੍ਹ ਸਕਦਾ ਹੋਵੇ।
4. ਅਜਿਹੀ ਵਸਤੂ ਜੋ ਅਸੀਂ ਮੰਗੀਏ, ਹਵਾ ਵਿੱਚੋਂ ਪੇਸ਼ ਕਰ ਸਕਦਾ ਹੋਵੇ।
5. ਮਨੋਵਿਗਿਆਨਕ ਸ਼ਕਤੀ ਨਾਲ ਕਿਸੇ ਵਸਤੂ ਨੂੰ ਹਿਲਾ ਦੇਵੇ ਜਾਂ ਮੋੜ ਦੇਵੇ।
6. ਟੈਲੀਪੈਥੀ ਰਾਹੀਂ ਕਿਸੇ ਦੂਸਰੇ ਵਿਅਕਤੀ ਦੇ ਵਿਚਾਰ ਪੜ੍ਹ ਕੇ ਦੱਸ ਸਕਦਾ ਹੋਵੇ।
7. ਪ੍ਰਮਾਤਮਾ ਜਾਂ ਦੈਵੀ ਸ਼ਕਤੀ ਦੁਆਰਾ, ਗੰਗਾ ਜਲ ਨਾਲ ਜਾਂ ਪਵਿੱਤਰ ਰਾਖ ਨਾਲ ਆਪਣੇ ਸਰੀਰ ਦੇ ਅੰਗ ਨੂੰ ਇੱਕ ਇੰਚ ਵਧਾ ਸਕੇ।
8. ਜਿਹੜਾ ਯੋਗਿਕ ਸ਼ਕਤੀ ਨਾਲ ਹਵਾ ਵਿੱਚ ਉੱਡ ਸਕੇ।
9. ਯੋਗਿਕ ਸ਼ਕਤੀ ਨਾਲ ਪੰਜ ਮਿੰਟ ਲਈ ਆਪਣੀ ਨਬਜ਼ ਰੋਕ ਸਕੇ।
10. ਪਾਣੀ ਉੱਤੇ ਪੈਦਲ ਤੁਰ ਸਕੇ।
11. ਆਪਣਾ ਸਰੀਰ ਇੱਕ ਥਾਂ ਛੱਡ ਕੇ ਦੂਸਰੀ ਥਾਂ ਜਾ ਹਾਜ਼ਰ ਹੋਵੇ।
12. ਯੌਗਿਕ ਸ਼ਕਤੀ ਨਾਲ 30 ਮਿੰਟ ਲਈ ਸਾਂਹ ਕ੍ਰਿਆ ਰੋਕ ਸਕੇ।
13. ਭਗਤੀ ਜਾਂ ਇਲਾਹੀ ਸ਼ਕਤੀ ਰਾਹੀਂ ਗਿਆਨ ਹਾਸਲ ਕਰ ਸਕੇ ਅਤੇ ਰਚਨਾਤਮਿਕ ਬੁੱਧੀ ਦਾ ਵਿਕਾਸ ਕਰੇ।
14. ਪੁਨਰ ਜਨਮ ਦੇ ਤੌਰ ਤੇ ਕੋਈ ਅਨੋਖੀ ਭਾਸ਼ਾ ਬੋਲ ਸਕੇ।
15. ਅਜਿਹੀ ਆਤਮਾ ਜਾਂ ਪ੍ਰੇਤ ਨੂੰ ਹਾਜ਼ਿਰ ਕਰੇ ਜਿਸਦੀ ਫੋਟੋ ਖਿੱਚੀ ਜਾ ਸਕਦੀ ਹੋਵੇ।
16. ਫੋਟੋ ਖਿੱਚ ਲੈਣ ਪਿੱਛੋ ਆਤਮਾ ਜਾਂ ਪ੍ਰੇਤ ਫੋਟੋ ਤੋਂ ਅਲੋਪ ਹੋ ਸਕੇ।
17. ਜ਼ਿੰਦਾ ਲੱਗੇ ਕਮਰੇ ਵਿੱਚੋਂ ਅਲੌਕਿਕ ਸ਼ਕਤੀ ਨਾਲ ਬਾਹਰ ਨਿਕਲ ਸਕੇ।
18. ਕਿਸੇ ਵਸਤੂ ਦਾ ਭਾਰ ਵਧਾ ਸਕੇ।
19. ਛੁਪੀ ਜਾਂ ਛੁਪਾਈ ਵਸਤੂ ਲੱਭ ਸਕੇ।
20. ਪਾਣੀ ਨੂੰ ਸ਼ਰਾਬ ਜਾਂ ਪੈਟਰੋਲ ਵਿੱਚ ਬਦਲ ਸਕੇ।
21. ਸ਼ਰਾਬ ਨੂੰ ਖ਼ੂਨ ਜਾਂ ਪੈਟ੍ਰੋਲ ਵਿੱਚ ਬਦਲ ਸਕੇ।
22. ਘਰਾਂ ਵਿੱਚ ਇੱਟਾਂ ਰੋੜੇ ਅਤੇ ਖ਼ੂਨ ਦੇ ਛਿੱਟੇ ਆਦਿ ਡਿੱਗਣ ਜਾਂ ਕੱਪੜਿਆਂ ਨੂੰ ਅੱਗ ਲੱਗਣ ਪਿੱਛੇ ਕਿਸੇ ਗੈਬੀ ਸ਼ਕਤੀ ਦਾ ਹੱਥ ਸਿੱਧ ਕਰੇ।
23. ਕੋਈ ਜੋਤਿਸ਼ੀ ਦਸ ਹੱਥ ਚਿੱਤਰਾਂ ਜਾਂ ਦਸ ਜਨਮ ਪੱਤਰੀਆਂ ਨੂੰ ਵੇਖ ਕੇ ਆਦਮੀਆਂ ਅਤੇ ਔਰਤਾਂ ਦੀ ਵੱਖ ਵੱਖ ਗਿਣਤੀ ਮਰਿਆਂ ਅਤੇ ਜਿਊਂਦਿਆਂ ਦੀ ਗਿਣਤੀ ਦੱਸ ਸਕਣ ਜਾਂ ਜਨਮ ਦਾ ਠੀਕ ਸਮਾਂ ਤੇ ਸਥਾਨ ਅਤੇ ਅਕਸ਼ਾਸ਼ਾਂ ਤੇ ਰੇਖਾਸ਼ਾਂ ਦੇ ਦੱਸ ਸਕਣ। ਇਸ ਵਿੱਚ 5 ਪ੍ਰਤੀਸ਼ਤ ਗਲਤੀ ਮੁਆਫ ਹੋਵੇਗੀ।

**ਇਹ ਚੁਣੌਤੀ ਹੇਠ ਲਿਖੀਆਂ ਸ਼ਰਤਾਂ ਨਾਲ ਲਾਗੂ ਹੋਵੇਗੀ :** ਜਿਹੜਾ ਆਦਮੀ ਸਾਡੀ ਇਸ ਚੁਣੌਤੀ ਨੂੰ ਕਬੂਲ ਕਰਦਾ ਹੈ, ਬੇਸ਼ੱਕ ਉਹ ਇਨਾਮ ਜਿੱਤਣਾ ਚਾਹੁੰਦਾ ਹੈ ਜਾਂ ਨਹੀਂ, ਉਸਨੂੰ ਸਾਡੇ ਕੋਲ ਜਾਂ ਸਾਡੇ ਵੱਲੋਂ ਨਾਮਜ਼ਦ ਕੀਤੇ ਹੋਏ ਆਦਮੀ ਕੋਲ ਪੰਜ ਹਜ਼ਾਰ ਰੁਪੈ ਬਤੌਰ ਜ਼ਮਾਨਤ ਜਮ੍ਹਾਂ ਕਰਵਾਉਣੇ ਪੈਣਗੇ। ਇਹ ਰਕਮ ਜਿੱਤਣ ਦੀ ਹਾਲਤ ਵਿੱਚ ਵਾਪਸ ਕਰ ਦਿੱਤੀ ਜਾਵੇਗੀ। ਕਿਸੇ ਆਦਮੀ ਦੀ ਚੁਣੌਤੀ ਉਸੇ ਹਾਲਤ ਵਿੱਚ ਹੀ ਸਵਿਕਾਰ ਕੀਤੀ ਜਾਵੇਗੀ ਜਦੋਂ ਉਹ ਜ਼ਮਾਨਤ ਦੇ ਪੈਸੇ ਜਮ੍ਹਾਂ ਕਰਵਾ ਦੇਵੇਗਾ। ਜੇ ਉਹ ਅਜਿਹਾ ਕਰਨ ਵਿੱਚ ਸਫਲ ਨਹੀਂ ਹੁੰਦਾ, ਉਸ ਨਾਲ ਕਿਸੇ ਕਿਸਮ ਦਾ ਪੱਤਰ ਵਿਹਾਰ ਨਹੀਂ ਕੀਤਾ ਜਾਵੇਗਾ। ਜਮਾਨਤ ਜਮ੍ਹਾਂ ਕਰਵਾਉਣ ਤੋਂ ਬਾਅਦ ਕਿਸੇ ਵਿਅਕਤੀ ਦੇ ਚਮਤਕਾਰ ਨੂੰ ਪਹਿਲਾਂ ਸਾਡੇ ਵੱਲੋਂ ਨਾਮਜ਼ਦ ਕੀਤਾ ਹੋਇਆ ਵਿਅਕਤੀ ਲੋਕਾਂ ਦੀ ਹਾਜ਼ਰੀ ਵਿੱਚ ਕਿਸੇ ਨੀਯਤ ਦਿਨ ਤੇ ਪਰਖੇਗਾ। ਜੇਕਰ ਚੁਣੌਤੀ ਦੇਣ ਵਾਲਾ ਆਦਮੀ ਪਰਖ ਦਾ ਸਾਹਮਣਾ ਨਹੀਂ ਕਰ ਸਕਦਾ ਜਾਂ ਮੁਢਲੀ ਪਰਖ ਵਿੱਚ ਹੀ ਅਸਫਲ ਹੋ ਜਾਂਦਾ ਹੈ ਤਾਂ ਉਸਦੀ ਜਮਾਨਤ ਜ਼ਬਤ ਹੋ ਜਾਵੇਗੀ। ਜੇਕਰ ਆਦਮੀ ਮੁੱਢਲੀ ਪਰਖ ਵਿੱਚ ਜਿੱਤ ਜਾਂਦਾ ਹੈ ਤਾਂ ਆਖਰੀ ਪਰਖ ਸੂਬਾ ਕਮੇਟੀ ਦੁਆਰਾ ਲੋਕਾਂ ਦੀ ਹਾਜ਼ਰੀ ਵਿੱਚ ਕੀਤੀ ਜਾਵੇਗੀ। ਜੇਕਰ ਕੋਈ ਆਦਮੀ ਆਖਰੀ ਪਰਖ ਵਿੱਚ ਵੀ ਜਿੱਤ ਜਾਂਦਾ ਹੈ ਤਾਂ ਉਸਨੂੰ ਪੰਜ ਲੱਖ ਰੁਪੈ ਦਾ ਇਨਾਮ, ਸਮੇਤ ਜਮਾਨਤ ਦੇ ਦਿੱਤਾ ਜਾਵੇਗਾ। ਸਾਰੀਆਂ ਪਰਖਾਂ, ਧੋਖਾ ਨਾ ਹੋਣ ਵਾਲੀਆਂ ਹਾਲਤਾਂ ਵਿੱਚ ਸਾਡੇ ਵੱਲੋਂ ਨਾਮਜ਼ਦ ਜਾਂ ਸਾਡੀ ਸੂਬਾ ਕਮੇਟੀ ਵੱਲੋਂ ਪੂਰਨ ਤਸੱਲੀ ਤੱਕ ਕੀਤੀਆਂ ਜਾਣਗੀਆਂ।









**ਪ੍ਰੋਗਰੈਸਿਵ ਕਲਚਰਲ ਐਸ਼ੋਸੀਏਸਨ ਕੈਲਗਰੀ (ਰਜਿ:)**
**ਵੱਲੋਂ ਕਰਵਾਏ ਸੈਮੀਨਾਰ ਦੌਰਾਨ ਵਿਚਾਰ ਪ੍ਰਗਟ ਕਰਦੇ ਹੋਏ ਬੁਲਾਰੇ ਅਤੇ ਸਰੋਤੇ**



## ਤਰਕਸ਼ੀਲ ਤੋਹਫਾ

ਹਸ਼ਿਆਰਪੁਰ ਵਿਖੇ ਏਸੀਅਨ ਰੈਸ਼ਨਾਲਿਸਟ ਸੁਸਾਇਟੀ ਬਰਿਟੇਨ ਵੱਲੋਂ ਸਾਥੀ ਲਵਕੇਸ ਪ੍ਰਾਸ਼ਰ, ਸਾਥੀ ਐਡਵੋਕੇਟ ਹਰਿੰਦਰ ਲਾਲੀ ਨੂੰ ਸ਼ੋਰ-ਪ੍ਰਦੂਸ਼ਣ ਦਾ ਪੱਧਰ ਮਾਪਣ ਵਾਲਾ ਯੰਤਰ (ਡੈਸੀਬਲ ਮੀਟਰ) ਅਜੋਕੇ ਤਰਕਸ਼ੀਲ ਤੋਹਫੇ ਵਜੋਂ ਭੇਂਟ ਕਰਦੇ ਹੋਏ। ਤਰਕਸ਼ੀਲ ਅਦਾਰਾ ਇੰਗਲੈਂਡ ਵਾਲੇ ਸਾਰੇ ਸਾਥੀਆਂ ਦਾ ਧੰਨਵਾਦੀ ਹੈ।



ਸੁਨਾਮ ਨੇੜਲੇ ਪਿੰਡ ਉਗਰਾਹਾਂ ਵਿਖੇ ਕਈ ਪਰਿਵਾਰਾਂ ਵਿੱਚ ਵਿਵਾਦ ਦਾ ਜੜ੍ਹ ਬਣੀ ਸਮਾਧ ਨੂੰ ਢਾਹੁੰਦੇ ਹੋਏ ਤਰਕਸ਼ੀਲ ਕਾਰਕੁੰਨ ਅਤੇ ਕਿਸਾਨ ਯੂਨੀਅਨ ਆਗੂ




**ਇਕਾਈ ਰਾਜਪੁਰਾ ਦੀ ਚੋਣ ਸਮੇਂ ਤਰਕਸ਼ੀਲ ਆਗੂ ਰਜਿੰਦਰ ਭਦੌੜ ਵਿਚਾਰ ਪ੍ਰਗਟ ਕਰਦੇ ਹੋਏ**




**ਸ਼ਹੀਦ ਊਧਮ ਸਿਘ ਦੇ ਸ਼ਹੀਦੀ ਦਿਵਸ ਤੇ ਇਕਾਈ ਗੁਰੂ ਹਰਸਹਾਏ ਵੱਲੋਂ ਪੁਸਤਕ ਤੇ ਪੋਸਟਰ ਪ੍ਰਦਰਸ਼ਨੀ**

If undelivered please return to :

**Tarksheel**
**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ....................................................

....................................................

....................................................